# ਭੇਟਾ

ਉੱਚੇ ਤੇ ਸੁੱਚੇ ਪਿਆਰ ਦੀ ਉਸ
ਮਹਾਨ ਦੇਵੀ ਨੂੰ, ਜਿਸਦੇ ਸੀਨੇ ਦੇ
ਗੁਝੇ ਭੇਦ ਮੇਰੇ ਅੰਦਰ ਕਬਰ-
ਸਤਾਨ ਵਾਂਗ ਦੱਬੇ ਪਏ
ਹਨ ।

# ਤਤਕਰਾ

# ਜਾਣ ਪਛਾਣ

'ਖ਼ਾਕ' ਸਾਹਿਬ ਮੇਰੇ ਦਿਲੀ ਦੋਸਤ ਹਨ। ਇਹਨਾ ਨਾਲ ਕਈ ਇਕ ਘੰਟੇ ਮੈਂ ਰੋਜ਼ ਬਿਤਾਂਦਾ ਹਾਂ। ਸਾਡਾ ਆਪਸ ਵਿਚ ਏਨਾ ਪਿਆਰ ਹੈ, ਜਦ ਤਕ ਅਸੀਂ ਇਕ ਦੂਜੇ ਨੂੰ ਮਿਲ ਨਾ ਲਈਏ, ਦਿਲ ਨੂੰ ਚੈਨ ਨਹੀਂ ਆਉਂਦਾ। ਅਸਲੀਅਤ ਇਹ ਹੈ ਕਿ ਸਾਡੇ ਬੁਤ ਦੋ ਹਨ ਪਰ ਰੂਹ ਇਕ ਹੈ। ਕਿੰਨਾ ਵੀ ਦਿਲ ਉਦਾਸ ਹੋਵੇ, ਜਦ ਮੈਂ ਆਪ ਨੂੰ ਮਿਲ ਪੈਂਦਾ ਹਾਂ, ਤੜਫਦਾ ਦਿਲ ਸ਼ਾਂਤ ਹੋ ਜਾਂਦਾ ਹੈ। ਆਪਦੀਆਂ ਮਿਠੀਆਂ

ਮਿਠੀਆਂ ਗੱਲਾਂ, ਤੇ ਬੁਲ੍ਹੀਆਂ ਵਿਚ ਮੁਸਕਾਉਣਾ ਇੰਜ ਲਗਦਾ ਹੈ ਜਿਵੇਂ ਨੀਲੇ ਆਕਾਸ਼ ਵਿਚ ਤਾਰਿਆਂ ਦੇ ਝੁੰਡ ਵਿਚ ਚੰਦ ਮੁਸਕਾ ਰਿਹਾ ਹੋਵੇ। ਆਪਨੂੰ ਇਕੱਲੇ ਫਿਰਦਿਆਂ ਬਹੁਤ ਘਟ ਦੇਖਿਆ ਜਾਂਦਾ ਹੈ। ਨਾ ਹੀ ਇਕੱਲੇ ਖਾਣ ਪੀਣ ਵਿਚ ਖ਼ੁਸ਼ ਰਹਿੰਦੇ ਹਨ। ਜਦ ਵੀ ਦੇਖੋ, ਇਕ ਦੋ ਸਾਥੀ ਆਪਦੇ ਨਾਲ ਜ਼ਰੂਰ ਮੌਜੂਦ ਹੋਣਗੇ। ਪਰ ਹੈਰਾਨੀ ਦੀ ਗੱਲ ਇਹ ਹੈ, ਦਿਨ ਰਾਤ ਦੋਸਤਾਂ ਨਾਲ ਫਿਰਨਾ, ਦੋਸਤਾਂ ਦੀਆਂ ਮਹਿਫ਼ਲਾਂ ਵਿਚ ਖਾਣਾ ਪੀਣਾ, ਫਿਰ ਵੀ ਆਪਦੇ ਚਿਹਰੇ ਉੱਤੇ ਨਿਰਾਸਤਾ ਕਿਉਂ ਛਾਈ ਰਹਿੰਦੀ ਹੈ ? ਚਿਹਰੇ ਤੋਂ ਤਕ ਕੇ ਪਤਾ ਚਲਦਾ ਹੈ, ਆਪ ਨੂੰ ਕਿਸੇ ਗੱਲ ਦੀ ਚਿੰਤਾ ਲਗੀ ਹੋਈ ਹੈ! ਆਪ ਹਮੇਸ਼ਾ ਸੋਚਾਂ ਵਿਚ ਗ਼ਲਤਾਨ ਨਜ਼ਰ ਆਉਂਦੇ ਹਨ।

'ਖ਼ਾਕ' ਹੁਰਾਂ ਦਾ ਪਿਆਰ ਭਰਿਆ ਦਿਲ ਭੁੱਖੀ ਜਨਤਾ ਨੂੰ ਵੀ ਮਨੋ ਤਨੋ ਪਿਆਰਦਾ ਹੈ। ਜਦ ਕਿਤੇ ਆਪਨੂੰ ਸੜਕਾਂ ਉੱਤੇ ਸੁੱਤੇ ਇਨਸਾਨ ਨਜ਼ਰ ਆ ਜ਼ਾਣ ਆਪਦੀਆਂ ਅੱਖਾਂ ਵਿਚ ਹੰਝੂ ਆ ਜਾਂਦੇ ਹਨ। ਹੰਝੂਆਂ ਮਗਰੋਂ ਲਾਲ ਡੋਰੇ ਦਿਸਦੇ ਹਨ, ਤੇ ਡੋਰਿਆਂ ਮਗਰੋਂ ਕ੍ਰੋਧ ਦੇ ਅੰਗਿਆਰ, ਜਿਵੇਂ ਆਪਦੇ ਦਿਲ ਉੱਤੇ ਮਿੱਟੀ-ਰੁਲਦੀ ਇਨਸਾਨੀਅਤ ਨੇ ਕਾਫ਼ੀ ਅਸਰ ਕੀਤਾ ਹੋਵੇ, ਤੇ ਆਪ ਇਸ ਗਲੇ ਸੜੇ ਨਜ਼ਾਮ ਨੂੰ ਸਾੜ ਕੇ ਭਸਮ ਕਰ ਦੇਣਗੇ। ਜਿਵੇਂ ਸਾਵਨ ਦੇ ਕਾਲੇ ਸ਼ਾਹ ਬੱਦਲਾਂ ਵਲ ਤਕ ਤਕ ਕੇ ਮੋਰ ਚਾਂਘਾਂ ਮਾਰਦਾ ਹੈ, ਇੰਜ ਇਨਸਾਨ ਦੇ ਸਿਰ ਤੇ ਜ਼ੁਲਮੀ ਘਟਾਵਾਂ ਚੜ੍ਹੀਆਂ ਦੇਖ ਆਪਦੀ ਰੂਹ ਵਿਲਕਦੀ ਅਤੇ ਸ਼ੋਰ ਮਚਾਉਂਦੀ,

ਜਾਬਰਾਂ ਨੂੰ ਵੰਗਾਰਦੀ ਹੈ: 'ਅਮਰ ਮੇਰੀ ਹਸਤੀ, ਮੈਂ ਮਰ ਹੀ ਨਹੀਂ ਸਕਦਾ !'

ਕੁਝ ਲੋਕ ਆਪਨੂੰ ਵੀ ਗੁਰਬਖ਼ਸ਼ ਸਿੰਘ (ਪ੍ਰੀਤਲੜੀ) ਵਾਂਗ ਕਾਫ਼ਰ ਠਹਿਰਾਉਂਦੇ ਹਨ। ਇਕ ਵਾਰੀ ਇਕ ਧਰਮ-ਅਸਥਾਨ ਦੇ ਪ੍ਰਬੰਧਕ ਆਪ ਕੋਲ ਚੰਦਾ ਲੈਣ ਆਏ। ਆਪਨੇ ਪੁਛਿਆ, "ਚੰਦਾ ਕਿਸ ਵਾਸਤੇ ਉਗ-ਰਾਹਿਆ ਜਾ ਰਿਹਾ ਏ ?" ਉੱਤਰ ਮਿਲਿਆ, "ਗੁਰ-ਦੁਆਰੇ ਦੀ ਇਮਾਰਤ ਵਾਸਤੇ !" ਆਪਨੇ ਕਿਹਾ, "ਲੋਕ ਗੁਰਦੁਆਰਿਆਂ ਵਿਚ ਇੱਟਾਂ ਪਥਰਾਂ ਦੀਆਂ ਆ ਆ ਕੇ ਮੁਠੀਆਂ ਭਰਦੇ ਹਨ। ਇੱਟਾਂ ਪਥਰਾਂ ਦੀ ਪੂਜਾ ਦਾ ਕੀ ਫ਼ਾਇਦਾ ? ਇਸ ਪੈਸੇ ਨਾਲ ਗ਼ਰੀਬ ਭੁੱਖੀ ਜਨਤਾ ਦੇ ਢਿਡ ਭਰਨ ਦਾ ਕੋਈ ਵਸੀਲਾ ਕਿਉਂ ਨਹੀਂ ਬਣਾਇਆ ਜਾ ਰਿਹਾ ?" ਉਹਨਾ ਭੱਦਰ ਪੁਰਸ਼ਾਂ ਨੂੰ ਅੱਗੋਂ ਕੋਈ ਜਵਾਬ ਨਾ ਅਹੁੜਿਆ ਤੇ ਚੁਪ ਕੀਤੇ ਮੁੜ ਗਏ। ਇਸਦੇ ਬਾਦ ਕਈਆਂ ਦੀ ਜ਼ਬਾਨੀ 'ਖ਼ਾਕ' ਹੁਰਾਂ ਦੇ ਨਾਸਤਕ ਹੋਣ ਦੀ ਚਰਚਾ ਸੁਣੀ ਗਈ।

'ਖ਼ਾਕ' ਹੁਰਾਂ ਦੀ ਜ਼ਿੰਦਗੀ ਵਿਚ ਕਈ ਉਤਾਰ ਚੜ੍ਹਾਓ ਆਉਣ ਪੁਰ ਸਗੋਂ ਆਪਦੇ ਅੰਦਰ ਵਧੇਰੇ ਦ੍ਰਿੜ੍ਹਤਾ ਆਉਂਦੀ ਗਈ।

ਆਪ ਬੜੇ ਖ਼ੁਸ਼-ਤਬੀਅਤ ਹਨ, ਪਰ ਦੇਖਣ ਵਾਲਾ ਆਪਦੇ ਚਿਹਰੇ ਤੋਂ ਇਹ ਅੰਦਾਜ਼ਾ ਨਹੀਂ ਲਾ ਸਕਦਾ ! ਆਪ ਦਿਨ ਦਾ ਕੁਝ ਹਿੱਸਾ ਬਚਿਆਂ ਨਾਲ ਖੇਡਣ ਕੁਦਣ ਵਿਚ ਬਿਤਾਂਦੇ ਹਨ। ਨਿਕੇ ਨਿਕੇ ਬਚਿਆਂ ਨੂੰ ਆਪ ਕਈ ਤਰ੍ਹਾਂ ਦੀਆਂ ਖੇਡਾਂ ਖਿਡਾਉਂਦੇ, ਤੇ ਕਦੀ ਕਦੀ ਕੁਝ ਦਿਨਾ ਲਈ ਉਹਨਾ ਨੂੰ ਨਾਲ ਲੈ

ਕੇ ਕਿਸੇ ਦੂਰ ਦੁਰਾਡੇ ਜੰਗਲ ਵਿਚ ਕੈਂਪ-ਜੀਵਨ ਬਤੀਤ ਕਰਦੇ ਹਨ। ਕੈਂਪ ਕੀਤੇ ਨੂੰ ਸਮਾਂ ਵਧੇਰੇ ਬੀਤ ਜਾਣ ਤੇ ਬੱਚੇ ਆਪ ਕੋਲ ਮੁੜ ਮੁੜ ਫੇਰੇ ਪਾਉਂਦੇ ਤੇ ਕੈਂਪ ਕਰਨ ਲਈ ਮਜਬੂਰ ਕਰਦੇ ਹਨ। ਆਪ ਵੱਲੋਂ ਇਨਕਾਰ ਹੋ ਜਾਣ ਤੇ ਬੱਚੇ ਨਿਰਾਸ ਹੋ ਜਾਂਦੇ ਹਨ। ਜਿਵੇਂ ਆਪ ਹਰੇ ਭਰੇ ਜੰਗਲ, ਪੱਤਿਆਂ ਦੀ ਸਰਸਰਾਹਟ, ਉਚੇ ਉਚੇ ਸੁਹਾਵਣੇ ਪਰਬਤ, ਤੇ ਪਾਣੀ ਦੀਆਂ ਆਜ਼ਾਦ ਵਹਿੰਦੀਆਂ ਧਾਰਾਂ ਵਲ ਵੇਖ ਵੇਖ ਖ਼ੁਸ਼ ਹੁੰਦੇ ਹਨ, ਉਂਜ ਹੀ ਆਪ ਨੇ ਛੋਟੇ ਛੋਟੇ ਬਚਿਆਂ ਦੇ ਦਿਲਾਂ ਵਿਚ ਵੀ ਕੁਦਰਤੀ ਨਜ਼ਾਰਿਆਂ ਲਈ ਪਿਆਰ ਭਰ ਛਡਿਆ ਹੈ।

ਪਤਾ ਨਹੀਂ ਦਿਮਾਗ਼ ਵੰਡਣ ਵੇਲੇ ਕੁਦਰਤ ਨੇ ਆਪ ਨੂੰ ਆਪਣਾ ਖ਼ਾਸ ਬੰਦਾ ਸਮਝ ਕੇ ਸਾਰਾ ਦਿਮਾਗ਼ ਆਪਦੀ ਝੋਲੀ ਵਿਚ ਪਾ ਦਿਤਾ. ਯਾ ਆਪਨੇ ਰਬ ਕੋਲੋਂ ਬਲੈਕ ਮਾਰਕਿਟ ਵਿਚ ਖ਼ਰੀਦ ਕੇ ਸਟਾਕ ਕਰ ਲਿਆ– ਕਵਿਤਾ ਦੇ ਨਾਲ ਨਾਲ ਆਪਨੂੰ ਹੋਰ ਬੀਮਾਰੀਆਂ ਵੀ ਹਨ. ਜਿਸਨੂੰ ਅਸੀਂ ਤੁਸੀਂ ਡਰਾਮਾ ਤੇ ਕਹਾਣੀ ਕਹਿੰਦੇ ਹਾਂ। ਡਰਾਮਾ ਲਿਖਣ ਵੇਲੇ ਪਲਾਟ, ਪਾਤਰ-ਉਸਾਰੀ, ਉਹਨਾ ਦੇ ਨਾਮ, ਗੱਲਬਾਤ ਆਦਿਕ ਚਿਤ੍ਰਨ ਵਿਚ ਆਪਨੂੰ ਕਮਾਲ ਹਾਸਲ ਹੈ। ਕਈ ਇਕ ਨਿਕੇ ਨਿਕੇ ਡਰਾਮੇ ਟੈਕਟਾਂ ਦੀ ਸ਼ਕਲ ਵਿਚ ਛਪ ਚੁਕੇ ਹਨ। ਜੋ ਬੇਹਦ ਸਲਾਹੇ ਗਏ ਹਨ। ਆਪਦੇ ਡਰਾਮੇ ਵਿਦਵਾਨ ਪੁਰਸ਼ਾਂ ਅਤੇ ਜਨ-ਸਾਧਾਰਨ, ਦੋਨਾ ਲਈ, ਸੁਆਦ ਰਖਦੇ ਹਨ। ਪੰਜਾਬੀ ਡਰਾਮੇ ਦੇ ਖੇਤਰ ਵਿਚ ਵਧਦੇ ਜ਼ਮਾਨੇ ਦੇ ਨਾਲ ਆਪਨੇ "ਉਰਲਾ ਕਿਨਾਰਾ" ਨਾਮ

ਦਾ ਨਾਟਕ ਲਿਖ ਕੇ ਇਕ ਬੜੀ ਵਡੀ ਛਲਾਂਗ ਮਾਰੀ ਹੈ। ਇਹ ਤਿੰਨ ਐਕਟ ਦਾ ਇਕ ਲੰਮਾ ਨਾਟਕ ਹੈ। ਆਪਜ਼ੀ ਨੇ ਨਵ-ਜੀਵਨ ਦੀ ਚੜ੍ਹਦੀ ਸਵੇਰ ਵਲ ਵੇਖ ਕੇ ਇਹ ਡਰਾਮਾ ਲਿਖਿਆ ਹੈ। ਇਸਨੂੰ ਪੜ੍ਹ ਕੇ ਹੀ ਪਤਾ ਚਲਦਾ ਹੈ ਕਿ ਆਪਦੀ ਕਲਮ ਕਿਤਨੀ ਜਾਦੂ-ਭਰੀ ਹੈ। ਮੈਂ ਹੈਰਾਨ ਹਾਂ, ਆਪਦਾ ਜੀਵਨ ਸ਼ਹਿਰੀ ਹੋਣ ਤੇ ਵੀ ਆਪ ਨੇ ਪਾਤਰਾਂ ਦੇ ਮੂੰਹੋਂ ਪੇਂਡੂ ਬੋਲੀ ਬੁਲਾਉਣ ਵੇਲੇ ਕਮਾਲ ਕਰ ਦਿੱਤਾ। 'ਉਰਲਾ ਕਿਨਾਰਾ' ਨਾਟਕ ਸਰਮਾਏਦਾਰੀ ਨਜ਼ਾਮ ਵਿਚ ਭਾਰਤ ਦੇ ਨਿਰਦੋਸ਼ ਪੁੱਤਰ ਅਤੇ ਪੁਤਰੀਆਂ ਦੇ ਰੁਲਦੇ ਜੀਵਨ ਨੂੰ ਸਾਹਮਣੇ ਰਖ ਕੇ ਲਿਖਿਆ ਗਿਆ ਹੈ। ਇਹ ਪੁਸਤਕ ਸਿਰਫ਼ ਡਰਾਮਾ ਹੀ ਨਹੀਂ, ਮੰਜ਼ਲੇ ਮਕਸੂਦ ਦਾ ਰਾਹ-ਵਿਖਾਊ ਤਾਰਾ ਵੀ ਹੈ। ਇਹ ਨਾਟਕ ਅਜੇ ਛਪਣ ਵਾਲਾ ਹੈ।

ਕਹਾਣੀਆਂ ਆਪਨੇ ਅਜੇ ਥੋੜ੍ਹੀਆਂ ਲਿਖੀਆਂ ਹਨ। ਪਰ ਜਿੰਨੀਆਂ ਲਿਖੀਆਂ ਹਨ, ਕਾਮਯਾਬ ਹਨ ! ਕਈ ਇਕ ਪਰਚਿਆਂ ਵਿਚ ਛਪ ਵੀ ਚੁਕੀਆਂ ਹਨ।

ਇਕ ਵਾਰੀ ਆਪਦੇ ਖ਼ਤ ਦਾ ਮਜ਼ਮੂਨ ਪੜ੍ਹ ਕੇ ਆਪਦੀ ਇਕ ਮਿਤ੍ਰ-ਕੁੜੀ ਨੇ ਆਪਨੂੰ ਲਿਖਿਆ:

"ਪਤਾ ਨਹੀਂ ਕਿੱਥੋਂ ਐਨਾ ਦਿਮਾਗ਼ ਮਿਲਿਆ ਹੋਇਆ ਹੈ ! ਮੈਂ ਤੇ ਸ਼ਾਇਦ ਓਦੋਂ ਸੁੱਤੀ ਪਈ ਸਾਂ ਜਦੋਂ ਰਬ ਦਿਮਾਗ਼ ਵੰਡਣ ਲੱਗਾ ਸੀ। ਸਾਰਾ ਤੁਸਾਂ ਹੀ ਸਾਂਭ ਲਿਆ।" ਉਹ ਲੜਕੀ ਵੀ ਬੜੇ ਆਹਲਾ ਦਿਮਾਗ਼ ਦੀ ਮਾਲਕ ਹੈ।

ਆਪ ਸਟੇਜ ਦੇ ਵੀ ਮਾਹਰ ਕਵੀ ਹਨ ! ਲਾਹੌਰ,

ਲਾਇਲਪੁਰ, ਮੁਲਤਾਨ, ਕਲਕੱਤਾ, ਨਾਗਪੁਰ, ਆਸਨ-ਸੋਲ, ਤੇ ਕਈ ਹੋਰ ਥਾਵਾਂ ਦੀ ਜਨਤਾ ਆਪਦੀ ਕਲਮ ਦੀ ਤਾਕਤ ਤੋਂ ਚੰਗੀ ਤਰਾਂ ਜਾਣੂ ਹੈ। ਸਟੇਜ ਤੇ ਆਪ ਦੀ ਕਵਿਤਾ ਨੇ ਕਾਫ਼ੀ ਪ੍ਰਸਿਧਤਾ ਪ੍ਰਾਪਤ ਕੀਤੀ ਹੈ।

ਜਮਸ਼ੇਦਪੁਰ ਦੀਆਂ ਸਾਹਿਤਕ ਸੰਸਥਾਵਾਂ ਦੀ ਆਪ ਰੂਹ ਹਨ। ਜਨਤਾ ਉਸ ਸਭਾ ਵਿਚ ਬੜਾ ਘਾਟਾ ਮਹਿ-ਸੂਸ ਕਰਦੀ ਹੈ ਜਿਸ ਵਿਚ ਆਪ ਮੌਜੂਦ ਨਾ ਹੋਣ। ਇਸ ਵੇਲੇ ਆਪ ਜਮਸ਼ੇਦਪੁਰ ਦੀ "ਅੱਗੇ-ਵਧੂ ਲਿਖਾਰੀ ਸੰਸਥਾ" ਦੇ ਜਨਰਲ ਸੈਕ੍ਰੇਟਰੀ ਹਨ।

ਆਪਦੀਆਂ ਕਵਿਤਾਵਾਂ ਦਾ ਇਹ ਹਥ ਵਿਚਲਾ ਸੰਗ੍ਰਹਿ ਬੜੇ ਚਿਰਾਂ ਤੋਂ ਤਿਆਰ ਸੀ। ਪਰ ਅਜ ਤਕ ਪਾਠਕਾਂ ਦੇ ਸਾਹਮਣੇ ਨਾ ਆਉਣ ਦਾ ਕਾਰਨ ਮਾਲੀ ਔਕੜਾਂ ਸੀ। ਅਮੀਰਾਂ ਦੀ ਦੁਨੀਆ ਵਿਚ ਗ਼ਰੀਬਾਂ ਨੂੰ ਢਿਡ ਭਰਨ ਵਾਸਤੇ ਦੋ ਟੁੱਕਰ ਨਸੀਬ ਹੋਣੇ ਮੁਸ਼ਕਲ ਹਨ। 'ਖ਼ਾਕ' ਹੁਰੀਂ ਵੀ ਉਸ ਤਬਕੇ ਵਿਚੋਂ ਹਨ ਜਿਸ ਨੂੰ ਰੋਟੀ ਕਮਾਉਣ ਲਈ ਕਾਫ਼ੀ ਜਾਨ-ਮਾਰਵੀਂ ਮਿਹ-ਨਤ ਮੁਸ਼ੱਕਤ ਕਰਨੀ ਪੈਂਦੀ ਹੈ। ਇਸ ਹਾਲਤ ਵਿਚ ਪੁਸਤਕ ਛਪਵਾਉਣੀ ਗ਼ਰੀਬਾਂ ਲਈ ਬੜਾ ਕਠਨ ਕੰਮ ਹੈ। ਯਾ ਤੇ ਨਿਤ ਰੋਜ਼ਾ ਰਖਿਆ ਜਾਏ, ਤੇ ਯਾ ਕਿਸੇ ਧਨਾਢ ਦੀ ਖ਼ੁਸ਼ਾਮਦ ਕੀਤੀ ਜਾਏ, ਉਸਦੇ ਇਸ਼ਾਰਿਆਂ ਤੇ ਨਚਿਆ ਜਾਏ, ਅਮੀਰੀ ਦੇ ਗੁਣ ਗਾਏ ਜਾਣ। ਪਰ 'ਖ਼ਾਕ' ਜੇਹੇ ਖ਼ੁਦਦਾਰ ਸ਼ਾਇਰ, ਕਿਰਤੀਆਂ ਕਾਮਿਆਂ ਦੇ ਗੀਤ ਗਾਉਣ ਵਾਲੇ, ਨਵੀਂ ਸਵੇਰ ਨੂੰ ਰੁਮਕਦੇ ਪਵਨ-ਝੋਲਿਆਂ ਵਿਚ ਸੰਦੇਸ਼ ਭੇਜਣ ਵਾਲੇ, ਕਿਸੇ ਸਰਮਾਏਦਾਰ ਕੋਲ ਆਪਣੇ ਜਜ਼ਬੇ ਕਿੰਜ ਵੇਚ

ਸਕਦੇ ਹਨ ? ਕੁਦਰਤ ਨੇ ਆਪਦੇ ਦਿਲ ਵਿਚ ਗ਼ਰੀਬ ਜਨਤਾ ਲਈ ਅਥਾਹ ਦਰਦ ਭਰ ਰਖਿਆ ਹੈ। ਆਪ ਦੇ ਸੀਨੇ ਅੰਦਰ ਸੱਚੀ ਤੇ ਉੱਚੀ ਸ਼ਾਇਰੀ ਨਿਤ ਕਰ-ਵਟਾਂ ਲੈਂਦੀ ਹੈ।

ਇਸ ਪੁਸਤਕ ਵਿਚ ਪਾਠਕਾਂ ਨੂੰ ਕਈ ਵਿਸ਼ਿਆਂ ਪੁਰ ਲਿਖੀਆਂ ਕਵਿਤਾਵਾਂ ਮਿਲਣਗੀਆਂ। ਆਪਦੀ ਹਰ ਕਵਿਤਾ ਪੰਜਾਬ ਦੀ ਸਾਧਾਰਨ ਬੋਲੀ ਵਿਚ ਹੈ। ਇਸ ਸੰਗ੍ਰਹਿ ਦੀ ਪਹਿਲੀ ਕਵਿਤਾ 'ਖ਼ੂਨੀ ਹਥ' ਦੇਖਦੇ ਸਾਰ ਹੀ ਪ੍ਰੀਤਲੜੀ ਦੇ ਐਡੀਟਰ-ਇਨਚਾਰਜ ਸਰਦਾਰ ਨਵਤੇਜ ਸਿੰਘ ਵਲੋਂ ਆਪਨੂੰ ਇਕ ਪ੍ਰੇਮ-ਪਤ੍ਰਕਾ ਮਿਲੀ ਜਿਸ ਵਿਚ ਉਹਨਾ ਲਿਖਿਆ:

"...........ਤੁਹਾਡੀ ਕਵਿਤਾ 'ਖ਼ੂਨੀ ਹਥ'.........ਬੜੀ ਹੀ ਕਾਮਯਾਬ ਕਿਰਤ ਹੈ—ਇਹਦੇ ਲਿਖਣ ਲਈ ਮੈਂ ਤੁਹਾਨੂੰ ਮੁਬਾਰਕਬਾਦ ਦੇਂਦਾ ਹਾਂ।"

ਇਸਦੇ ਨਾਲ ਹੀ ਇਕ ਹੋਰ ਪਤ੍ਰਕਾ ਵੀ ਆਈ ਜੋ ਪੰਜਾਬੀ ਦੇ ਉਘੇ ਅਗਾਂਹ-ਵਧੂ ਮਾਸਕ ਰਸਾਲਾ 'ਸਵੇਰਾ' ਵਲੋਂ ਸੀ। ਲਿਖਿਆ ਸੀ:

"ਕਵਿਤਾ ਬੜੀ ਸੋਹਣੀ ਹੈ...........ਹਰ ਲਿਹਾਜ਼ ਨਾਲ ਕਾਮਯਾਬ ਤੇ ਸਫਲ ਹੈ!"

ਹੋਰ ਵੀ ਕਈ ਕਵਿਤਾਵਾਂ ਦੀ ਕਾਮਯਾਬੀ ਉੱਤੇ ਪੰਜਾਬੀ ਦੇ ਉਘੇ ਉਘੇ ਵਿਦਵਾਨਾਂ ਵਲੋਂ ਪ੍ਰਸੰਸਾ-ਪਤ੍ਰ ਆਏ ਜਿਹਨਾ ਦਾ ਜ਼ਿਕਰ ਕਰਨੋ ਮੈਂ ਸੰਕੋਚ ਕਰਦਾ ਹਾਂ। ਆਪਦੀਆਂ ਕਵਿਤਾਵਾਂ ਪੰਜਾਬੀ ਦੇ ਹਰ ਉਘੇ ਰਸਾਲੇ ਤੇ ਅਖ਼ਬਾਰ ਨੇ ਅਪਣਾਈਆਂ ਹਨ।

ਆਪਦੀ ਜੀਵਨ-ਸਾਥਣ ਚੜ੍ਹਦੀ ਜਵਾਨੀ ਵਿਚ ਆਪਨੂੰ ਸਦਾ ਲਈ ਵਿਛੋੜਾ ਦੇ ਗਈ। ਆਪਦੇ ਦਿਲ ਤੇ ਸਦਮੇ ਦੀ ਸਟ ਬੜੀ ਡਾਢੀ ਲਗੀ। ਆਪਦੀ ਜੀਵਨ ਸਾਥਣ, ਜਲਦੀ ਵਿਛੜ ਕੇ, ਆਪਨੂੰ ਜ਼ਿੰਦਗੀ ਭਰ ਸਾਥ ਦੇਣੋ ਇਨਕਾਰ ਕਰ ਗਈ। ਭਾਵੇਂ ਆਪ ਨੇ ਅਜ ਤਕ ਇਹ ਸਦਮਾ ਸੀਨੇ ਵਿਚ ਬੜਾ ਸਮੇਟ ਸਮੇਟ ਕੇ ਰਖਿਆ, ਤੇ ਪੁਛਣ ਤੇ ਵੀ ਕਿਸੇ ਨੂੰ ਨਹੀਂ ਦਸਿਆ, ਪਰ ਟੁਟੇ ਦਿਲ ਦੀ ਆਵਾਜ਼ ਸੀਨੇ ਨੂੰ ਪਾੜ ਕੇ ਬਾਹਰ ਕੁਦ ਹੀ ਆਈ :

"ਭਾਵੇਂ ਤੂੰ ਕੁਝ ਪਜਾਰ ਨ ਕਰਦੀ,
ਕਾਸ਼. ਕਿ ਤੂੰ ਇਨਕਾਰ ਨ ਕਰਦੀ !"

ਡੂੰਘੇ ਦਿਲ ਦੀ ਤਹਿ ਵਿਚੋਂ ਨਿਕਲੇ ਇਹ ਦੋ ਸ਼ਬਦ ਅੰਦਰਲੇ ਸਦਮੇ ਨੂੰ ਸਾਫ਼ ਤੌਰ ਤੇ ਪ੍ਰਗਟ ਕਰਦੇ ਹਨ। ਭਾਵੇਂ ਆਪਦੀ ਆਪਣੀ ਕਲੀ ਭਰਪੂਰ ਖੇੜੇ ਤੋਂ ਪਹਿਲਾਂ ਹੀ ਮੁਰਝਾ ਗਈ, ਪਰ ਇਸ ਵੇਲੇ ਆਪ ਆਪਣੀ ਬੀਤੀ ਤੇ ਉਜੜੀ ਦੁਨੀਆ ਨੂੰ ਸਾਹਮਣੇ ਰਖਦੇ ਹੋਏ ਦੂਜਿਆਂ ਦੇ ਉਜਾੜੇ ਦਾ ਹਲ ਲਭਣਾ ਆਪਣਾ ਫ਼ਰਜ਼ ਸਮਝਦੇ ਹਨ, ਅਤੇ ਡਿਗਦੇ ਢਹਿੰਦਿਆਂ ਦਾ ਸਹਾਰਾ ਬਣਦੇ ਹਨ। ਆਪ ਨੇ ਸਾਫ਼ ਵੇਖ ਲਿਆ ਹੈ ਕਿ ਦੁਨੀਆ ਦੀ ਚੱਪਾ ਚੱਪਾ ਧਰਤੀ ਦੇ ਲੋਕ ਜੀਵਨ-ਸੰਗ੍ਰਾਮ ਵਿਚ ਜੁਟੇ ਪਏ ਹਨ। ਜ਼ਿੰਦਗੀ ਨੂੰ ਸੁਆਰਨ ਲਈ ਆਪਾ ਵਾਰ ਰਹੇ ਹਨ। ਆਪਨੂੰ ਪੂਰਾ ਭਰੋਸਾ ਹੈ ਕਿ ਜਨਤਾ ਦੀ ਜਿਤ 'ਪੱਥਰ ਤੇ ਲਕੀਰ' ਹੈ, ਕਿਉਂਕਿ ਜਨਤਾ ਅਮਰ ਹੈ। ਇਸ ਲਈ ਆਪ ਮੌਜੂਦਾ ਮਜਬੂਰੀਆਂ ਤੋਂ ਨਿਰਾਸ ਨਹੀਂ ਹਨ। ਆਪਦੇ ਅੰਦਰ ਉਤਸ਼ਾਹ ਹੈ।

ਕਿਸੇ ਕਲਾਕਾਰ ਦੀ ਜਾਣ ਪਛਾਣ ਕਰਵਾਉਣਾ ਮੇਰੇ ਖ਼ਿਆਲ ਵਿਚ ਵਾਧੂ ਜਹੀ ਗਲ ਹੈ। ਕਲਾਕਾਰ ਦੀ ਰੂਹ, ਉਸਦੀ ਉਚਤਾ ਅਤੇ ਮਹਾਨਤਾ ਉਸਦੀ ਰਚਨਾ ਵਿਚੋਂ ਖ਼ੁਦ-ਬਖ਼ੁਦ ਝਲਕ ਰਹੀ ਹੁੰਦੀ ਹੈ। 'ਖ਼ਾਕ' ਹੁਰਾਂ ਬਾਰੇ ਜੋ ਕੁਝ ਮੈਂ ਲਿਖਿਆ ਹੈ, ਕਿਸੇ ਜਾਣ ਪਛਾਣ ਕਰਵਾਉਣ ਦੇ ਖ਼ਿਆਲ ਨਾਲ ਨਹੀਂ, ਸਗੋਂ ਇਹ ਕੁਛ ਮੇਰੇ ਕੋਲੋਂ ਸੁਤੇ ਸਿਧ ਹੀ ਲਿਖਿਆ ਗਿਆ ਹੈ। ਇਹਨਾ ਦੀ ਕਲਾ ਦੀ ਉਚਤਾ, ਮਹਾਨਤਾ ਤੇ ਸ਼ਖ਼ਸੀਅਤ ਦੀ ਜਾਣ ਪਛਾਣ ਆਪਨੂੰ ਇਹਨਾ ਦੀ ਰਚਨਾ ਵਿਚੋਂ ਹੀ ਮਿਲੇਗੀ, ਜਿਸਨੂੰ ਤੁਸਾਂ ਆਪ ਦੇਖਣਾ ਹੈ।

ਟਾਟਾਨਗਰ,
੧੪. ੫. ੫੦.

ਪਿਆਰਾ ਸਿੰਘ ਤੜਪ

# ਮੁਖ ਬੰਧ

ਧਰਤੀ ਦੀ ਕਹਾਣੀ ਸੀ। ਅਸਮਾਨੀ ਬਣਾ ਦਿਤੀ ਗਈ। ਮਨੁਖ ਧਰਤੀ ਉਤੇ ਪੈਦਾ ਹੋਇਆਂ, ਏਥੇ ਹੀ ਵਸਿਆ ਰਸਿਆ, ਤੇ ਅੰਤ ਏਥੇ ਹੀ ਸਮਾ ਗਿਆ। ਬੱਸ, ਇਹ ਮਨੁਖੀ ਜੀਵਨ ਦਾ ਸੰਖੇਪ ਹੈ।

ਧਰਤੀ ਉਤੇ ਮਨੁਖ ਨੇ ਕੀ ਕੁਛ ਕੀਤਾ ? ਬੜੀ ਲੰਮੀ ਵਿਆਖਿਆ ਹੈ। ਧਰਤੀ ਪੁੱਟੀ, ਅੰਨ ਉਪਜਾਇਆ, ਸੋਨਾ ਕਢਿਆ, ਚਾਂਦੀ ਕਢੀ, ਅਨੇਕਾਂ ਹੀ ਹੋਰ ਧਾਤਾਂ

ਖਰੋਚੀਆਂ, ਪਹਾੜ ਫੋਲੇ, ਸਾਗਰ ਹੰਗਾਲੇ, ਜੰਗਲ ਗਾਹੇ, ਰੇਤੜ ਲਤਾੜੇ, ਹਵਾ ਵਿਚ ਉਡਿਆ – ਕਦੀ ਏਥੇ, ਕਦੀ ਓਥੇ–ਪਵਨ ਦਾ, ਧਰਤੀ ਦਾ, ਕੋਈ ਕੋਨਾ ਨਾ ਛਡਿਆ ! ਤੇ ਹੁਣ ਚੰਦ ਤਾਰਿਆਂ ਦੀ ਧਰਤੀ ਲਤਾੜਨ ਨੂੰ ਫਿਰਦਾ ਏ ਮਨੁਖ -- ਮਹਾਨ ਮਨੁਖ !

ਮਨੁਖ ਕੇਡੀ ਵਡੀ ਹਸਤੀ ਏ ! ਇਸਦੀ ਸ਼ਕਤੀ ਦਾ ਪਾਰਾਵਾਰ ਨਹੀਂ । ਕੁਦਰਤ ਰਸ਼ਕ ਕਰਦੀ ਏ ਮਨੁਖ ਦੀ ਸ਼ਕਤੀ ਉਤੇ । ਅਸਮਾਨ ਝੁਕ ਜਾਂਦੇ ਨੇ ਇਸ ਦੇ ਆਦਰ ਲਈ । ਤੇ ਤਾਰੇ ਝਿਲਮਿਲਾ ਉਠਦੇ ਨੇ ਇਸਦੇ ਦਰਸ਼ਨਾ ਨੂੰ । ਸੂਰਜ ਨੇਮ ਨਾਲ ਮਨੁਖ ਦੀ ਸੇਵਾ ਕਰਦਾ ਨਹੀਂ ਥਕਦਾ ! ਹਵਾ ਮਨੁਖ ਨੂੰ ਜੀਉਂਦਾ ਰਖਣ ਲਈ ਏਧਰ ਓਧਰ ਨਸੀ ਫਿਰਦੀ ਤਰਲੇ ਲੈ ਰਹੀ ਏ । ਪਾਣੀ ਸਦਾ ਹੀ ਅਸਮਾਨ ਵਿਚ ਉਡ ਉਡ ਕੇ ਵਰਖਾ ਕਰਦਾ ਤੇ ਮਨੁਖ ਦੀ ਰੂਹ ਨੂੰ ਤ੍ਰਿਪਤ ਕਰਦਾ ਏ । ਮਨੁਖ ਦੀ ਤ੍ਰਿਸ਼ਨਾ ਮਿਟਾਉਂਦਾ ਏ । ਇਤਨੀ ਮਹਾਨ ਹਸਤੀ ਏ ਮਨੁਖ ਦੀ । ਦੁਨੀਆ ਦਾ ਹਰ ਪਦਾ-ਰਥ ਮਨੁਖ ਦੇ ਕਦਮਾ ਵਿਚ ਏ ।

ਕਿਤਨਾ ਸੁਹਾਵਣਾ ਸਮਾਂ ਸੀ ਜਦੋਂ ਪਸੂ ਆਜ਼ਾਦ, ਪੰਛੀ ਆਜ਼ਾਦ, ਮਨੁਖ ਆਜ਼ਾਦ, ਧਰਤੀ ਦੀ ਹਰ ਸ਼ੈ ਆਜ਼ਾਦ ਸੀ । ਚਾਹੀਦਾ ਤੇ ਇਹ ਸੀ ਕਿ ਜੀਵ ਦੀ ਆਜ਼ਾਦੀ ਵਿਚ ਕੋਈ ਫ਼ਰਕ ਨਾ ਆਉਂਦਾ ! ਪਰ ਮਨੁਖ ਦੀ ਅਕਲ ਜਿਉਂ ਜਿਉਂ ਵਧੀ, ਸ਼ਕਤੀ ਵਧੀ, ਸਭਿਅਤਾ ਵਧੀ, ਇਸ ਦੇ ਅੰਦਰ ਬਨਾਵਟ ਆਉਂਦੀ ਗਈ । ਕੁਦਰਤੀ ਜੀਵਨ ਬਨਾਉਟੀ ਜੇਹਾ ਬਣਦਾ ਗਿਆ । ਕੁਝ ਇਕ ਸ਼ਕਤੀਵਾਨ ਮਨੁਖਾਂ ਦੇ ਦਿਲਾਂ

ਵਿਚ ਬੇਈਮਾਨੀ ਆਈ, ਤੇ ਉਹਨਾ ਨੇ ਧਰਤੀ ਦੇ ਪਦਾ-ਰਥਾਂ ਉਤੇ ਕਬਜ਼ਾ ਕਰ ਕੇ, ਮਾਲਕ ਹੋਣ ਦਾ ਦਾਅਵਾ ਕੀਤਾ। ਵਿਰੋਧਤਾ ਨੂੰ ਜਬਰਨ ਕੁਚਲਨਾ ਆਰੰਭਿਆ। ਸ਼ਕਤੀਵਾਨ ਤੇ ਕਪਟੀ ਮਨੁਖ ਨੇ ਸਿਧੇ ਸਾਦੇ ਲੋਕਾਂ ਨੂੰ ਠਗਣਾ, ਲੁਟਣਾ, ਤੇ ਕੁਚਲਨਾ ਸ਼ੁਰੂ ਕੀਤਾ। ਆਪਣੇ ਹਰ ਜ਼ੁਲਮ ਤੇ ਵਧੀਕੀ ਨੂੰ ਹੱਬੀ ਕਾਰਨਾਮਾ ਦਸ ਕੇ ਭੁਲੇਖਾ ਪਾਇਆ। ਈਸ਼ਵਰ ਦੀ ਹੋਂਦ ਦੀ ਕਲਪਨਾ ਮਨੁਖ ਨੇ ਕੀਤੀ, ਕਿਸਮਤ ਦੀ ਸਰਵ-ਸ੍ਰੇਸ਼ਟਤਾ ਮਨੁਖ ਨੇ ਕਢੀ, ਧਰਮ ਆਦ ਦੀਆਂ ਕੀਮਤਾਂ ਮਨੁਖ ਨੇ ਮੁ-ਕਰਰ ਕੀਤੀਆਂ। ਇਕ ਸਭਿਅਤਾ ਖੜੀ ਕਰ ਲਈ, ਜਿਸ ਵਿਚ ਕਈ ਭੁਲੇਖੇ, ਕਈ ਬੁਰਾਈਆਂ ਤੇ ਕਈ ਉਕਾਈਆਂ ਸਨ। ਇਸ ਸਭਿਅਤਾ ਦੇ ਅਧੀਨ ਮਨੁਖ ਦਿਨੋ ਦਿਨ ਦੁਖੀ ਤੇ ਤੰਗ ਹੀ ਹੁੰਦਾ ਚਲਾ ਗਿਆ। ਪਸੂ ਪੰਛੀਆਂ ਵਰਗਾ ਆਜ਼ਾਦ ਮਨੁਖੀ ਜੀਵਨ ਨਰਕੀ ਜੀਵਨ ਦੀ ਇਕ ਅੰਨ੍ਹੇਰੀ ਕਾਲ-ਕੋਠੜੀ ਬਣ ਕੇ ਰਹਿ ਗਿਆ। ਮਨੁਖ ਭਟਕ ਗਿਆ। ਉਸਨੂੰ ਜੀਵਨ ਦੇ ਰੂਪ ਤੇ ਆਦਰਸ਼ ਬਾਰੇ ਕਈ ਭੁਲੇਖੇ ਪਏ। ਸਹੀ ਰਾਹ ਲਭਣ ਲਈ ਉਸਨੇ ਕਦੀ ਬੱਦਲਾਂ ਵਲ ਵੇਖਿਆ, ਕਦੀ ਚੰਦ ਤਾਰਿਆਂ ਵਲ ਤਕਿਆ, ਕਦੀ ਦਰਿਆਵਾਂ ਵਲ ਨਜ਼ਰ ਮਾਰੀ (ਸਫ਼ਾ - ੯੨), ਕਦੀ ਫੁੱਲਾਂ ਵਲ ਨੀਝ ਲਾਈ, ਸਾਰੇ ਪਾਸੇ ਨਜ਼ਰ ਮਾਰੀ, ਕਿਤੇ ਸੁਖ, ਕਿਤੇ ਦੁਖ, ਕਿਤੇ ਦੋਵੇਂ ਹੀ ਇਕੱਠੇ ਉਸਨੂੰ ਨਜ਼ਰੀਂ ਪਏ, ਤੇ ਸਾਰਾ ਆਲਾ ਦੁਆਲਾ ਗਾਹ ਕੇ ਜਦੋਂ ਉਸ ਆਪਣੇ ਅੰਦਰ ਝਾਤੀ ਮਾਰੀ ਤਾਂ ਉਸਦੀ ਰੂਹ ਬੋਲੀ :

... ... ... ... ...

ਜ਼ਿੰਦਗੀ ਮੇਰੀ ਹੈ ਇਕ ਵਖਰਾ ਹੀ ਰਾਜ਼—

ਠੋਕਰਾਂ ਖਾ ਖਾ ਸੰਭਲਦੇ ਜਾਵਣਾ
ਤਜਰਬੇ ਕੌੜੇ ਨਿਗਲਦੇ ਜਾਵਣਾ
ਉਮਰ ਸਾਰੀ ਜ਼ਬਤ ਦੀ ਮੁਹਤਾਜਗੀ
ਤਲਖੀਆਂ ਪੀਣਾ ਹੈ ਮੇਰੀ ਜ਼ਿੰਦਗੀ !

ਉਸਨੂੰ ਤਲਖ਼ੀਆਂ ਪੀਣੀਆਂ ਪਈਆਂ। ਜੀਵਨ ਕੌੜਾ ਕੌੜਾ ਤੇ ਬੇਸੁਆਦ ਜੇਹਾ ਹੋ ਗਿਆ। ਦਿਲ ਨਾ ਕਰੇ ਅਜੇਹਾ ਜੀਵਨ ਜੀਊਣ ਨੂੰ। ਹਥ ਪੈਰ ਮਾਰੇ ਕਿ ਕਿਸੇ ਤਰ੍ਹਾਂ ਜੀਵਨ ਸੁਹਾਵਣਾ ਬਣ ਜਾਏ। ਪਰ ਕੀਮਤਾਂ ਗ਼ਲਤ ਪ੍ਰਚਲਤ ਹੋ ਚੁਕੀਆਂ ਸਨ। ਉਸਨੂੰ ਕਈ ਥਾਈਂ ਦੁਖੀ ਹੋਣਾ ਪਿਆ, ਤੇ ਉਸਨੂੰ ਆਪਣੇ ਉਚੇ ਤੇ ਸੁਚੇ ਆਦਰਸ਼ ਦੀ ਪੂਰਤੀ ਲਈ ਵੀ ਪਛਤਾ-ਉਣਾ ਪਿਆ :

ਹੱਸਣ ਨੂੰ ਟਿਕਾਣਾ ਲਭਦਾ ਹਾਂ
ਰੋਵਣ ਨੂੰ ਟਿਕਾਣਾ ਲਭਦਾ ਹਾਂ
ਹਰ ਖੁਲ੍ਹ ਲਈ ਲਭਦਾ ਧਾਮ ਹਾਂ ਮੈਂ
ਏਸੇ ਲਈ ਅਜ ਬਦਨਾਮ ਹਾਂ ਮੈਂ !

... ... ... ...

ਪੰਛੀ ਨੂੰ ਪਿੰਜਰੇ ਚੋਂ ਆ ਕੇ ਉਡਾਣ ਲੱਗਾ
ਮੈਂ ਤੋੜ ਤੋੜ ਸੀਖਾਂ, ਕੈਦੀ ਛੁਡਾਣ ਲੱਗਾ
ਆਜ਼ਾਦੀਆਂ ਦਾ ਆਸ਼ਕ ਬੇਧਾਮ ਹੋ ਗਿਆ ਹਾਂ
ਬਦਨਾਮ ਹੋ ਗਿਆ ਹਾਂ !

ਮਨੁਖ ਬਦਨਾਮ ਹੋ ਗਿਆ ਕੇਵਲ ਗ਼ਲਤ ਕੀਮਤਾਂ ਪ੍ਰਚਲਤ ਹੋਣ ਕਰਕੇ। ਪਰ ਇਹ ਬਦਨਾਮੀ ਝੂਠੀ ਤੇ ਗ਼ਲਤ ਹੋਣ ਦੇ ਕਾਰਨ ਅਸਹਿ ਸੀ। ਮਨੁਖ ਇਸ ਖੋਖਲੀ ਬਦਨਾਮੀ ਦੇ ਤਲਿਸਮ ਨੂੰ ਤੋੜ ਕੇ ਤਾਰ ਤਾਰ ਕਰ ਦੇਣਾ ਚਾਹੁੰਦਾ ਸੀ। ਉਸ ਵਿਚ ਰੋਹ ਜਾਗਿਆ। ਉਸਨੇ ਸਾਥੀਆਂ ਨੂੰ ਹਲੂਣਿਆ, ਝੰਝੋੜਿਆ :

ਉਠ ਲਾਹ ਖ਼ੁਮਾਰੀ ਮਦਰਾ ਦੀ
ਬੇਹੋਸ਼ੀ ਛਡ, ਹੁਣ ਹੋਸ਼ ਚ ਆ
ਭੰਨ ਤੋੜ ਸੁਰਾਹੀ ਪੈਮਾਨੇ
ਅਜ ਜਾਮ ਛਲਕਦੇ ਪਰੇ ਵਗਾਹ
ਇਹ ਐਸ਼ ਅਰਾਮ ਦਾ ਵਕਤ ਨਹੀਂ
ਮਦ-ਮਸਤੀ ਦਾ ਹੁਣ ਦੌਰ ਮੁਕਾ
ਕੁਝ ਜ਼ੋਰ ਦਿਖਾ, ਹੁਣ ਹੋਸ਼ ਚ ਆ
ਉਠ ਸਾਕੀ, ਉਠ ਤਲਵਾਰ ਉਠਾ ।

ਲੁਟ ਖਸੁਟ ਕਰਨ ਵਾਲੀ ਜੁੰਡੀ ਦੀਆਂ ਵਧੀਕੀਆਂ ਏਥੋਂ ਤਕ ਵਧੀਆਂ ਕਿ ਜੰਗ ਹੋਣ ਲਗੇ ! ਭੁਖ ਵਧੀ, ਨੰਗ ਵਧੀ, ਅਸਮਤ ਵਿਕਣ ਲਗੀ । ਤੇ ਮਨੁਖ ਨੇ ਵੰਗਾਰਿਆ :

ਮਾਂ ਦੀ ਅਸਮਤ ਨੂੰ ਬਚਾਓ
ਭੈਣਾ ਦੇ ਵੀਰਾਂ ਨੂੰ ਛੁਡਾਓ
ਗੋਰੀ ਦਾ ਸੁਹਾਗ ਲਿਆਓ
ਬਾਲਾਂ ਦੀਆਂ ਬੁਲ੍ਹੀਆਂ ਹਸਾਓ
ਜੰਗਬਾਜ਼ਾਂ ਨੂੰ ਹਰਾਓ !

ਕਿਉਂਕਿ ਉਸਨੂੰ ਸਾਫ਼ ਦਿਸ ਪਿਆ ਸੀ :

ਗੋਰੇ ਗੋਰੇ ਰੰਗ ਦਾ ਹਬ ਇਕ ਫਿਰਦਾ ਸਾਡੇ ਵਿਹੜੇ !
ਨਿਕੇ ਨਿਕੇ ਬਾਲਾਂ ਦੀਆਂ ਸੰਘੀਆਂ ਨਪਦਾ
ਭਰ-ਮੁਟਿਆਰਾਂ ਦੀਆਂ ਛਾਤੀਆਂ ਕਪਦਾ
ਗਭਰੂਆਂ ਦਾਨਿਆਂ ਦੀ ਹਿਕ ਉਤੇ ਟਪਦਾ
ਕਢ ਕਢ ਗੇੜੇ !

ਪਰ ਜ਼ਾਲਮ ਤੇ ਡਾਕੂ ਜਮਾਤ ਮਨੁਖ ਦੀ ਏਸ ਜਾਗ੍ਰਤ ਤੇ ਸ਼ਕਤੀ ਨੂੰ ਕਿਵੇਂ ਸਹਾਰ ਸਕਦੀ ਸੀ ? ਉਸਨੇ ਜੇਲ੍ਹਾਂ ਬਣਾਈਆਂ, ਫਾਂਸੀਆਂ ਦੇ ਰੱਸੇ ਲਟਕਾਏ, ਪੀੜ-ਕੈਂਪ (Concentration camp) ਬਣਾਏ,

ਤੇ ਮਨੁਖ ਦੀ ਆਵਾਜ਼, ਜਜ਼ਬੇ, ਤੇ ਰੋਹ ਨੂੰ ਕੁਚਲਣ ਲਈ ਬੰਬ ਚੱਲੇ, ਗੋਲੀਆਂ ਵਹ੍ਹੀਆਂ, ਤੋਪਾਂ ਗਰਜੀਆਂ, ਸੰਗੀਨਾਂ ਲਿਸ਼ਕੀਆਂ, ਪਰ ਮਨੁਖਤਾ ਅਮਰ ਹੈ :

ਜ਼ੁਲਮ ਤੇ ਤਸ਼ੱਦਦ ਦੇ ਢਹਿ ਪੈਣ ਕੱਪਰ
ਜ਼ਮਾਨੇ ਦੀ ਗਰਦਿਸ਼ ਦੇ ਟੁਟ ਪੈਣ ਚੱਕਰ
ਬੰਦੂਕਾਂ, ਸੰਗੀਨਾਂ, ਚਲਣ ਤੋਪਖ਼ਾਨੇ
ਵਹ੍ਹਾ ਦੇਣ ਅਗਨੀ ਨਰਕ ਦੇ ਦਹਾਨੇ

... ... ... ...

... ... ... ...

... ... ... ...

ਨਿਸ਼ਾਨਾ ਤੇ ਉਲਟਾ ਮੈਂ ਕਰ ਹੀ ਨਹੀਂ ਸਕਦਾ
ਅਮਰ ਮੇਰੀ ਹਸਤੀ, ਮੈਂ ਮਰ ਹੀ ਨਹੀਂ ਸਕਦਾ !

ਸਚ ਹੈ । ਜਦੋਂ ਮਨੁਖ ਨੂੰ ਇਹ ਗਿਆਨ ਹੋ ਗਿਆ ਕਿ ਉਹ ਖ਼ੁਦ ਵੀ ਖ਼ੁਦਾ ਦੀ ਖ਼ੁਦਾਈ ਤੋਂ ਆਜ਼ਾਦ ਹੈ, ਤੇ ਉਹ ਖ਼ੁਦ ਆਪਣਾ ਆਦ ਤੇ ਅੰਤ ਹੈ, ਤਾਂ ਉਸਨੂੰ ਮੇਟਣਾ ਮਿਟਾਉਣਾ ਉਸਦੇ ਆਪਣੇ ਹਥ ਹੈ । ਤੇ ਉਸ ਨੇ ਹੁਣ ਸਹੀ ਨਿਸ਼ਾਨਾ ਲਭ ਲਿਆ ਹੈ । ਉਹ ਨਿਸ਼ਾ-ਨਿਓਂ ਉਕ ਨਹੀਂ ਸਕਦਾ । ਮਨੁਖ ਇਕ ਥਾਂ ਖੜਾ ਸਾਰੀ ਧਰਤੀ ਉਤੇ ਨਜ਼ਰ ਮਾਰਦਾ ਹੈ । ਬਰਮਾ, ਮਲਾ-ਇਆ, ਇੰਡੋਨੇਸ਼ੀਆ, ਤਿੱਬਤ, ਚੀਨ, ਰੂਸ, ਜਰਮਨੀ, ਇਟਲੀ, ਫ਼ਰਾਂਸ, ਅਮਰੀਕਾ, ਅਫ਼ਰੀਕਾ, ਆਸਟ੍ਰੇਲੀ-ਆ, ਹਿੰਦੁਸਤਾਨ, ਦੁਨੀਆ ਦੇ ਚੱਪੇ ਚੱਪੇ ਉਤੇ ਮਨੁਖ-ਤਾ ਜਾਗ ਪਈ ਹੈ । ਲੁਟ ਖਸੁਟ ਕਰਨ ਵਾਲਿਆਂ ਦੇ ਵਿਰੁਧ ਅੰਤਮ ਫ਼ੈਸਲਾ - ਕੁਨ ਸੰਗ੍ਰਾਮ ਕਰ ਰਹੀ ਹੈ । ਜ਼ਾਲਮ ਜੁੰਡੀ ਦਾ ਅੰਤ ਨੇੜੇ ਹੈ । ਮਨੁਖ ਨੂੰ ਇਹ

ਪ੍ਰਤੱਖ ਦਿਸ ਪਿਆ ਹੈ। ਇਸੇ ਲਈ ਉਹ ਸਾਥੀ ਨੂੰ ਕਹਿੰਦਾ ਹੈ :

ਤੇਰੀ ਇਕ ਕੋਰੀ ਨਜ਼ਰ, ਬਸ ਤੇਰੀ ਇਕ ਘੂਰ ਜਹੀ
ਤੇਰੀ ਭਰਪੂਰ ਕਰਾਰੀ ਜਹੀ ਬਸ ਇਕ ਠੋਕਰ
ਤੇਰੀ ਬਦਬਖ਼ਤੀ ਤੇਰੇ ਸਾਹਮਣੇ ਲੈ ਚੂਰ ਪਈ
ਤੇਰੇ ਕਦਮਾਂ ਚ ਪਿਆ ਵੇਖ ਲੈ ਕੁਲ ਦੁਨੀਆ ਦਾ ਜ਼ਰ !

ਤੇ ਚੀਨ ਦੇਸ ਵਿਚ ਮਨੁਖਤਾ ਦੀ ਜਿਤ ਉਤੇ ਉਸਨੂੰ ਲਾਲੀਆਂ ਚੜ੍ਹਦੀਆਂ ਹਨ :

ਜੈ, ਆਜ਼ਾਦੀ ਦੀ ਜੰਗ ਦੇ ਸ਼ੈਦਾਈਆਂ ਦੀ ਜੈ !
ਜੈ, ਜਨਤਾ ਦੀ ਫ਼ੌਜ ਦੇ ਸਿਪਾਹੀਆਂ ਦੀ ਜੈ !

ਸੰਸਾਰ-ਵਿਆਪੀ ਘੋਲ ਨੂੰ ਉਸਨੇ ਤਕ ਲਿਆ ਹੈ। ਪਛਾਣ ਲਿਆ ਹੈ। ਏਸ ਘੋਲ ਦੇ ਦੌਰਾਨ ਵਿਚ ਉਸ ਉਪਰ ਕਈ ਕਸ਼ਟ ਪਏ ਹਨ। ਉਹ ਦੇਖ ਰਿਹਾ ਹੈ ਕਿ ਦੁਨੀਆ ਦੇ ਪਦਾਰਥਾਂ ਦੀ ਵੰਡ ਕਾਣੀ ਹੋ ਰਹੀ ਹੈ। ਉਹ ਬਿੱਲੀਆਂ ਨੂੰ ਸਾਮਰਾਜ ਬਾਂਦਰ ਦੀ ਚਤੁਰਾਈ ਤੋਂ ਖ਼ਬਰਦਾਰ ਹੋਣ ਲਈ ਕਹਿੰਦਾ ਹੈ (ਸਫ਼ਾ–੫੯)। ਕੁਝ ਲੋਕ ਹਾਕਮ ਜਮਾਤ ਵਲੋਂ ਦਿਤੀ ਗਈ ਨਾਮ ਮਾਤਰ ਰਿਆਇਤ ਉਤੇ ਸੰਤੁਸ਼ਟ ਹੋ ਜਾਂਦੇ ਹਨ, ਉਸਨੂੰ ਮੁਕੰਮਲ ਤੇ ਸੱਚੀ ਆਜ਼ਾਦੀ ਸਮਝ ਬੈਠਦੇ ਹਨ। ਪਰ ਮਨੁਖ ਉਹਨਾ ਦੀ ਝੂਠੀ ਆਜ਼ਾਦੀ ਦੇ ਤਲਿਸਮ ਨੂੰ ਤੋੜਦਾ ਤੇ ਸਹੀ ਆਜ਼ਾਦੀ ਦਾ ਖ਼ਾਕਾ ਉਲੀਕਦਾ ਹੈ (ਸਫ਼ਾ-੨੫) ਉਹ ਦੇਖ ਰਿਹਾ ਹੈ ਕਿ ਸਮਾਜ ਦੇ ਕਾਨੂੰਨ ਗ਼ਲਤ ਹਨ, ਜੀਵਨ ਦੇ ਕਾਨੂੰਨ ਗ਼ਲਤ ਹਨ। ਤੇ ਇਹਨਾ ਗ਼ਲਤ ਕਾਨੂੰਨਾ ਦੇ ਪੁੜਾਂ ਹੇਠ ਜਨਤਾ ਪੀਸੀ ਤੇ ਰੋਲੀ ਜਾ ਰਹੀ

ਹੈ। ਆਰਥਕ ਬਦਹਾਲੀ ਕਰਕੇ ਜਨ-ਸਾਧਾਰਨ ਦੀਆਂ ਜੀਵਨ-ਲੋੜਾਂ ਪੂਰੀਆਂ ਨਹੀਂ ਹੁੰਦੀਆਂ। ਹਰ ਰੋਜ਼ ਦੁਖਾਂ ਤਕਲੀਫ਼ਾਂ ਵਿਚ ਵਾਧਾ ਹੁੰਦਾ ਹੈ। ਲੋਕ ਝਗੜਦੇ ਹਨ, ਗਵਾਂਢਣਾ ਝਗੜਦੀਆਂ ਹਨ ! ਹਰ ਝਗੜੇ ਦਾ ਮੁਢ ਆਰਥਕ ਮੰਦਵਾੜਾ ਹੈ। ਹਰ ਦੁਖ ਸੰਕਟ ਦਾ ਬੁਨਿਆਦੀ ਕਾਰਨ ਆਰਥਕ ਬਦਹਾਲੀ ਹੈ ਜਿਸਨੂੰ ਸਰਮਾਏਦਾਰ ਆਪਣੇ ਲਾਭਾਂ ਦੀ ਖ਼ਾਤਰ ਫੈਲਾਉਂਦੇ ਹਨ। ਏਸ ਮੰਦਵਾੜੇ ਵਿਚ ਕੀਮਤੀ ਜਾਨਾਂ ਰੁਲ ਜਾਂਦੀਆਂ ਹਨ। ਸੋਹਣੀਆਂ ਤੇ ਹੀਰਾਂ ਰੁਲ ਜਾਂਦੀਆਂ ਹਨ। ਮਨੁਖ ਦੀ ਮਨੁਖਤਾ ਕੁਰਲਾ ਉਠਦੀ ਹੈ :

ਆਵੋ ਨੀ ਸੋਹਣੀਓਂ ਨੱਚ ਲਵੋ
ਆਵੋ ਨੀ ਹੀਰੋ ਮੱਚ ਲਵੋ
ੳ ਪ੍ਰੀਤਾਂ ਵਾਲਿਓ ਰੱਚ ਲਵੋ
ਦਿਲ ਚਰਨਾ ਹੇਠ ਵਿਛਾਂਦਾ ਹਾਂ
ਮੈਂ ਗੀਤ ਝਨਾ ਦੇ ਗਾਂਦਾ ਹਾਂ।

ਤੇ ਮਨੁਖ ਸਿਰਫ਼ ਝਨਾ ਦੇ ਗੀਤ ਹੀ ਗਾਉਂਦਾ ਨਹੀਂ ਰਹਿ ਜਾਂਦਾ, ਉਹ ਦੁਨੀਆ ਦੇ ਹਰ ਜੀਵ ਨੂੰ, ਹਰ ਫੁਲ ਨੂੰ, ਹਰ ਕਰੂੰਬਲ ਨੂੰ ਪਿਆਰ ਕਰਦਾ, ਉਸਨੂੰ ਆਜ਼ਾਦ ਕਰਦਾ, ਤੇ ਆਪ ਵੀ ਵੇਖ ਵੇਖ ਸਰੂਰ ਵਿਚ ਆਉਂਦਾ ਹੈ :

ਫੁੱਲਾਂ ਅੰਦਰ ਭਰਾਂ ਸੁਗੰਧੀ
ਪਿੰਜਰੇ ਦੀ ਤੋੜਾਂ ਪਾਬੰਦੀ
ਬੁਲਬੁਲ ਫੁਲ ਦੇ ਮੇਲਾਂ ਜਜ਼ਬੇ
ਖ਼ੁਦ ਵੀ ਚਹਿਚਹਾਵਾਂ !
ਮੈਂ ਸੁੱਤੇ ਪ੍ਰੇਮ ਜਗਾਵਾਂ !

ਮਨੁਖਤਾ ਦੇ ਦਰਦ ਵਿਚ ਡੁਬਿਆ ਮਨੁਖ ਜਦ ਕਿਤੇ

ਆਪਣੇ ਨਿਜੀ ਪ੍ਰੇਮ ਪਿਆਰ ਵਲ ਝਾਤੀ ਮਾਰਦਾ ਹੈ ਤਾਂ ਉਸਨੂੰ ਆਪਣੇ ਪ੍ਰੇਮ ਵਿਚ ਵੀ ਸੰਸਾਰ-ਵਿਆਪਕ ਸਾਂਝ ਨਜ਼ਰ ਆਉਂਦੀ ਹੈ ! ਉਹ ਦੇਖਦਾ ਹੈ ਕਿ ਉਸਦਾ ਆਪਣਾ ਪ੍ਰੇਮ ਸੰਸਾਰ ਦੇ ਦੁਖਾਂ ਤਕਲੀਫ਼ਾਂ ਤੋਂ ਅਡਰੀ ਕੋਈ ਹਸਤੀ ਨਹੀਂ ਰਖਦਾ । ਉਸਦੇ ਦੁਖ ਤਕਲੀਫ਼ਾਂ ਸੰਸਾਰ ਤੋਂ ਅਡਰੇ ਨਹੀਂ । ਤੇ ਨਿੱਜੀ ਖ਼ੁਸ਼ਹਾਲੀ ਸੰਸਾਰ ਦੀ ਖ਼ੁਸ਼ਹਾਲੀ ਤੋਂ ਅਡਰੀ ਕੋਈ ਸ਼ੈ ਨਹੀਂ । ਦੁਖੀ ਆਲੇ ਦੁਆਲੇ ਵਿਚ ਦੁਖ, ਤੇ ਸੁਖੀ ਆਲੇ ਦੁਆਲੇ ਵਿਚ ਸੁਖ ਮਿਲਦੇ ਹਨ । ਨਿੱਜੀ ਔਕੜਾਂ ਦਾ ਹਲ ਵੀ ਮਨੁਖ ਸੰਸਾਰ-ਵਿਆਪੀ ਔਕੜਾਂ ਦੇ ਹਲ ਵਿਚ ਹੀ ਲਭਦਾ ਹੈ । ਤੇ ਆਪਣੀ ਮਜਬੂਰ ਸਾਥਣ ਨੂੰ ਕਹਿੰਦਾ ਹੈ :

ਮੈਨੂੰ ਇਨਕਲਾਬ ਤਾਈਂ ਸਿਰੇ ਚਾੜ੍ਹ ਲੈਣ ਦੇ
ਭੰਨ ਜ਼ਰਾ ਤੋਪਾਂ ਬੰਬਾਂ ਦੇ ਬੁਥਾੜ ਲੈਣ ਦ
ਸੂਰਜ ਨਵੀਨ ਜ਼ਿੰਦਗੀ ਦਾ ਚਾੜ੍ਹ ਲੈਣ ਦੇ
ਨੇਰੋ ਪਲਸੇਟੀਏ ਨੀ !
ਬਾਰੀ ਵਿਚ ਬੈਠੀਏ ਨੀ !

ਨੇਰੋ ਪਲਸੇਟੀ ਸਾਥਣ ਉਸਨੂੰ ਖ਼ਤ ਲਿਖਦੀ ਹੈ । ਸਾਥੀ ਨੂੰ ਖ਼ਤ ਜੇਲ੍ਹ ਦੇ ਅੰਦਰ ਕੈਦੀ ਦੀ ਹਾਲਤ ਵਿਚ ਮਿਲਦਾ ਹੈ । ਸਾਥੀ ਉੱਤਰ ਦੇਂਦਾ ਹੈ :

ਆਣ ਕੇ ਜਲਦੀ ਮਿਲਾਂਗਾ ਗੋਰੀਏ
ਜੇਲ੍ਹ ਦੀ ਦੀਵਾਰ ਪਹਿਲਾਂ ਤੋੜੀਏ

ਸਾਥੀ ਜੇਲ੍ਹ ਵਿਚ । ਸਾਥਣ ਮਹਿਲਾਂ ਵਿਚ ! ਇਹ ਕਿਸਤਰ੍ਹਾਂ ਹੋ ਸਕਦਾ ਹੈ ? ਸਾਥੀ ਸੁਨੇਹਾ ਘਲਦਾ ਹੈ :

ਕਾਲੇ ਕਾਲੇ ਹੱਥਾਂ ਹੁਣ ਲਭ ਲਿਆ ਚੋਰ ਨੀ
ਗੋਰਾ ਖ਼ੂਨੀ ਹਥ ਲੱਗਾ ਭਜਣ ਕਠੋਰ ਨੀ

ਲਾ ਦੇ, ਲਾ ਦੇ, ਲਾ ਦੇ ਕੁੜੇ, ਤੂੰ ਵੀ ਸਾਰਾ ਜ਼ੋਰ ਨੀ
ਮੁਕੇ ਹੁਣ ਝੇੜੇ।

ਸਾਥੀ ਤੇ ਸਾਥਣ ਦੇ ਇਸ ਸਾਂਝੇ ਹਮਲੇ ਨੇ ਸਾਮ-ਰਾਜ ਦੇ ਪੈਰ ਉਖਾੜ ਦਿਤੇ ਹਨ। ਸਾਮਰਾਜ ਇਸ ਵੇਲੇ ਆਪਣੇ ਜੀਵਨ ਦੀਆਂ ਅੰਤਮ ਘੜੀਆਂ ਗਿਣ ਰਿਹਾ ਹੈ। ਪੈਸਿਫ਼ਿਕ, ਐਟਲਾਂਟਿਕ ਸਾਗਰ ਵਿਚ ਗੋਤੇ ਖਾ ਰਿਹਾ ਹੈ। ਪਰ ਇਨਸਾਨ –ਭੁਖਾ ਇਨਸਾਨ –ਹਡੀਆਂ ਦਾ ਪਿੰਜਰ ਇਨਸਾਨ –ਤੁਰਦੀ ਫਿਰਦੀ ਲੋਥ ਇਨਸਾਨ–ਹੁਣ ਰੋਹ ਵਿਚ ਆ ਗਿਆ ਹੈ –ਜਾਗ ਉਠਿਆ ਹੈ–ਲੜ ਰਿਹਾ ਹੈ–ਵਧ ਰਿਹਾ ਹੈ–ਵਧ ਰਿਹਾ ਹੈ। ਕੈਦੋ ਦੀ ਇਕ ਟੰਗ ਟੁਟ ਚੁਕੀ ਹੈ। ਦੂਜੀ ਟੁਟ ਰਹੀ ਹੈ। ਕੈਦੋ ਚੀਕ ਰਿਹਾ ਹੈ, ਪਿਟ ਰਿਹਾ ਹੈ, ਗੋਲੇ ਬਣਾ ਰਿਹਾ ਹੈ, ਬੰਬ ਤਿਆਰ ਕਰ ਰਿਹਾ ਹੈ। ਤੋਪਾਂ ਗੜ੍ਹਕਾ ਰਿਹਾ ਹੈ, ਜਹਾਜ਼ ਉਡਾ ਰਿਹਾ ਹੈ। ਐਟਮ-ਬੰਬਾਂ ਦੇ ਡਰਾਵੇ ਦੇ ਰਿਹਾ ਹੈ। ਕਚੀਚੀਆਂ ਵਟ ਰਿਹਾ ਹੈ। ਝਈਆਂ ਲੈ ਰਿਹਾ ਹੈ। ਜ਼ੁਲਮ ਤੋੜ ਰਿਹਾ ਹੈ। ਜਬਰ ਕਰ ਰਿਹਾ ਹੈ। ਪਰ ਜੇਲ੍ਹ ਵਿਚ ਸੜ ਰਹੇ, ਫਾਂ-ਸੀਆਂ ਉਤੇ ਚੜ੍ਹ ਰਹੇ, ਗੋਲੀਆਂ ਖਾ ਰਹੇ, ਤੋਪਾਂ ਅੱਗੇ ਉਡ ਰਹੇ ਮਨੁਖ ਨੂੰ ਪੂਰਨ ਵਿਸ਼ਵਾਸ ਹੈ ਕਿ ਜਿੱਤ ਅੰਤ ਮਨੁਖਤਾ ਦੀ ਹੈ, ਜਨਤਾ ਦੀ ਹੈ, ਏਸੇ ਲਈ ਉਹ ਪੂਰੀ ਦ੍ਰਿੜ੍ਹਤਾ ਤੇ ਸ੍ਵੈ ਭਰੋਸੇ ਨਾਲ ਸਾਥਣ ਨੂੰ ਕਹਿੰਦਾ ਹੈ :

ਹੁਸਨ ਤੇ ਨ ਗ਼ਮ ਦੀ ਘਟਾ ਕੋਈ ਛਾਵੇ
ਨਿਰਾਸਾ ਚ ਦਿਲ ਦਾ ਕੰਵਲ ਸੁਕ ਨ ਜਾਵੇ
ਬੁਝੇ ਹਉਕਿਆਂ ਦੀ ਪਵਨ ਤੋਂ ਨ ਜਯੋਤੀ
ਅਮਾਨਤ, ਨ ਰੁਲ ਜਾਣ ਨੈਣਾ ਦੇ ਮੋਤੀ
ਸੁਣਾਗਾ ਮੈਂ ਦਿਲ ਦੀ ਸੁਣਾਵਾਂਗਾ ਇਕ ਦਿਨ।
ਮੇਰੇ ਦਿਲ ਦੀ ਰਾਣੀ, ਮੈਂ ਆਵਾਂਗਾ ਇਕ ਦਿਨ।

# ਖ਼ੂਨੀ ਹਥ

ਗੋਰੇ ਗੋਰੇ ਰੰਗ ਦਾ ਹਥ ਇਕ ਫਿਰਦਾ ਸਾਡੇ ਵਿਹੜੇ !

ਨਿਕੇ ਨਿਕੇ ਬਾਲਾਂ ਦੀਆਂ ਸੰਘੀਆਂ ਨਪਦਾ,
ਭਰ-ਮੁਟਿਆਰਾਂ ਦੀਆਂ ਛਾਤੀਆਂ ਕਪਦਾ,
ਗਭਰੂਆਂ ਦਾਨਿਆਂ ਦੀ ਹਿਕ ਉਤੇ ਟਪਦਾ
ਕਢ ਕਢ ਗੇੜੇ !

ਚੁਲ੍ਹਿਆਂ ਦੀ ਅਗ ਵਿਚ ਪਾਣੀ ਛਿੜਕਾਉਂਦਾ,
ਵਿਹੜੇ ਵਿਚ ਸਤ ਸਤ ਕੰਧਾਂ ਉਸਰਾਉਂਦਾ,
ਇਕ ਇਕ ਠੀਕਰੀ ਤੋਂ ਖ਼ੂਨ ਕਰਵਾਉਂਦਾ,
ਛੇੜ ਐਸੀ ਛੇੜੇ !

ਬਾਲਾਂ ਕੋਲੋਂ ਮਾਵਾਂ ਦੀਆਂ ਦੁਧੀਆਂ ਛੁਡਾਉਂਦਾ,
ਮੜੀਆਂ ਦੇ ਬਣਾ ਉਤੇ ਟਾਕੀਆਂ ਬੰਨ੍ਹਾਉਂਦਾ,
ਦਾਣਾ ਪੱਠਾ ਰੇਲਾਂ ਵਿਚ ਲੱਦੀ ਲਈ ਜਾਉਂਦਾ
ਖਉਰੇ ਦੇਸ ਕਿਹੜੇ ?

ਦੁਧ ਖੁਣੋ ਮੁੰਨੀ ਪਈ ਵਿਲੂੰ ਵਿਲੂੰ ਕਰਦੀ,
ਰੋਟੀ ਖੁਣੋ ਨਢੀ ਗਹਿਣੇ ਇਜ਼ਤਾਂ ਨੂੰ ਧਰਦੀ,
ਮਾਂ ਬੁਢੇ ਵਾਰੇ ਪਈ ਭੁਖ ਦੁਖੋਂ ਜਰਦੀ
ਮੌਤ ਦੇ ਥਪੇੜੇ !

ਲਾਲ ਲਾਲ ਲਹੂ ਦੇ ਫੁਹਾਰੇ ਅਜ ਛੁਟ ਪਏ,
ਖ਼ੂਨ ਵਿਚ ਲਿਬੜੇ ਜਵਾਨ ਅਜ ਟੁਟ ਪਏ,
ਲਾਲੀ ਦੇ ਸੁਆਰੇ ਇਨਸਾਨ ਅਜ ਜੁਟ ਪਏ
ਕਰਨ ਲਈ ਨਿਬੇੜੇ !

ਕਾਲੇ ਕਾਲੇ ਹੱਥਾਂ ਹੁਣ ਲਭ ਲਿਆ ਚੋਰ ਨੀ !
ਗੋਰਾ ਖ਼ੂਨੀ ਹਥ ਲੱਗਾ ਭਜਣ ਕਠੋਰ ਨੀ !
ਲਾ ਦੇ, ਲਾ ਦੇ, ਲਾ ਦੇ ਕੁੜੇ ਤੂੰ ਵੀ ਸਾਰਾ ਜ਼ੋਰ ਨੀ !
ਮੁੱਕੇ ਹੁਣ ਝੇੜੇ !

# ਅਮਰ ਮੇਰੀ ਹਸਤੀ

ਜ਼ੁਲਮ ਤੇ ਤਸ਼ੱਦਦ ਦੇ ਢਹਿ ਪੈਣ ਕੱਪਰ,
ਜ਼ਮਾਨੇ ਦੀ ਗਰਦਿਸ਼ ਦੇ ਟੁਟ ਪੈਣ ਚੱਕਰ,
ਬੰਦੂਕਾਂ ਸੰਗੀਨਾਂ ਚਲਣ ਤੋਪਖ਼ਾਨੇ,
ਵਰ੍ਹਾ ਦੇਣ ਅਗਨੀ ਨਰਕ ਦੇ ਦਹਾਨੇ,
ਹਿਮਾਲੇ ਦਾ ਜੁੱਸਾ ਦਬਾ ਦੇਵੇ ਭਾਵੇਂ,
ਸਮੁੰਦਰ ਦਾ ਪਾਣੀ ਡੁਬਾ ਦੇਵੇ ਭਾਵੇਂ,
ਦਬਾ ਦੇਵੇ ਧਰਤੀ ਪਤਾਲਾਂ 'ਚ ਮੈਨੂੰ,
ਉਡਾ ਦੇਵੇ ਸ਼ਕਤੀ ਵਿਕਾਲਾਂ 'ਚ ਮੈਨੂੰ,
ਸਿਤਾਰੇ ਮੁਕਾ ਦੇਣ ਟਕਰਾ ਕੇ ਮੈਨੂੰ,
ਜ਼ਮੀਂ ਆਸਮਾਂ ਸੁਟਣ ਠੁਕਰਾ ਕੇ ਮੈਨੂੰ,
ਮੈਂ ਖ਼ੁਦ ਅੰਤ ਅਪਣਾ ਤੇ ਖ਼ੁਦ ਆਦ ਹਾਂ ਮੈਂ,
ਖ਼ੁਦਾ ਦੀ ਖ਼ੁਦਾਈ ਤੋਂ ਆਜ਼ਾਦ ਹਾਂ ਮੈਂ,
ਨਿਸ਼ਾਨਾਂ ਤੇ ਉਲਟਾ ਮੈਂ ਕਰ ਹੀ ਨਹੀਂ ਸਕਦਾ ।
ਅਮਰ ਮੇਰੀ ਹਸਤੀ, ਮੈਂ ਮਰ ਹੀ ਨਹੀਂ ਸਕਦਾ ।

ਮੈਂ ਜਨਤਾ ਦਾ ਸ਼ਾਇਰ, ਮੈਂ ਜਨਤਾ ਦੀ ਰੂਹ ਹਾਂ,
ਮੈਂ ਜਨਤਾ ਦੀ ਧੜਕਣ, ਮੈਂ ਜਨਤਾ ਦੀ ਧੂਹ ਹਾਂ,
ਮੇਰੇ ਰਾਗ ਜਨਤਾ ਦੀ ਕੁਖ ਨੇ ਜਣੇ ਨੇ,
ਮੇਰੇ ਗੀਤ ਜਨਤਾ ਦੇ ਦੁਖ ਤੋਂ ਬਣੇ ਨੇ,
ਮੇਰੇ ਨਗ਼ਮਿਆਂ ਵਿੱਚ ਜਨਤਾ ਦਾ ਹਾਸਾ,
ਮੇਰਾ ਨਾਦ ਦੁਖੀਆਂ ਦਾ ਭਰਿਆ ਦਿਲਾਸਾ,
ਕਿਸਾਨਾਂ ਦੇ ਦੁਖੜੇ ਮੇਰੀ ਅੱਜ ਕਵਿਤਾ,
ਮਜ਼ੂਰਾਂ ਦੇ ਸਦਮੇ ਮੇਰੀ ਅੱਜ ਕਵਿਤਾ,
ਪੰਜਾਲੀ ਤੇ ਢੱਗੇ ਮੇਰਾ ਅੱਜ ਨਗ਼ਮਾ,
ਹਥੌੜੇ ਤੇ ਦਾਤੀ ਦਾ ਮੇਰਾ ਤਰਾਨਾ,
ਮੈਂ ਸੜਕਾਂ ਤੇ ਸੁੱਤੇ ਗ਼ਰੀਬਾਂ ਦਾ ਸ਼ਾਇਰ,
ਮੈਂ ਦਰ ਦਰ ਭਟਕਦੇ ਨਸੀਬਾਂ ਦਾ ਸ਼ਾਇਰ,
ਮੈਂ ਝੁਗੀਆਂ ਦੇ ਅੰਦਰ ਦਾ ਦੀਪਕ ਹਾਂ ਜਗਦਾ,
ਮੈਂ ਪਾਣੀ ਹਾਂ ਅਖੀਆਂ 'ਚੋਂ ਦਿਨ ਰਾਤ ਵਗਦਾ,
ਵਿਲਕਣੀ ਮਸੂਮਾਂ ਦੀ ਅਜ ਮੇਰੀ ਕਵਿਤਾ,
ਤੜਫਣੀ ਅਨਾਥਾਂ ਦੀ ਅਜ ਮੇਰੀ ਕਵਿਤਾ,
ਮੇਰੇ ਗੀਤ ਵਿਧਵਾ ਦਾ ਬੇਰੰਗ ਜੀਵਨ,
ਮੇਰਾ ਨਾਦ ਅਸਮਤ-ਫ਼ਰੋਸ਼ੀ ਦੀ ਤਿਲਕਣ,
ਮੇਰਾ ਰਾਗ ਜੇਲ੍ਹਾਂ 'ਚ ਖਾਂਦਾ ਏ ਗੋਲੀ,
ਮੇਰਾ ਗੀਤ ਸੜਕਾਂ ਤੇ ਖਾਂਦਾ ਏ ਗੋਲੀ,
ਮੈਂ ਸਾੜ੍ਹੀ ਦਾ ਪੱਲੂ ਲਹੂ ਵਿਚ ਨਹਾਤਾ,
ਮੈਂ ਭੁੱਖਾ ਫਿਰਾਂ, ਹੋ ਕੇ ਖ਼ੁਦ ਅੰਨ-ਦਾਤਾ,
ਮੈਂ ਹਾਂ ਹੀਰੋਸ਼ੀਮਾ* ਦੀ ਧਰਤੀ ਦਾ ਖੰਡਰ,
ਮੈਂ ਹਾਂ ਨਾਗਾਸਾਕੀ* ਦਾ ਬਰਬਾਦ ਮੰਜ਼ਰ,

*ਹੀਰੋਸ਼ੀਮਾ ਤੇ ਨਾਗਾਸਾਕੀ – ਜਾਪਾਨ ਦੇ ਦੋ ਸ਼ਹਿਰ ਜਿਨ੍ਹਾਂ ਨੂੰ ਅਮਰੀਕਾ ਦੇ ਐਟਮ-ਬੰਬਾਂ ਨੇ ਥੇਹ ਕਰ ਦਿੱਤਾ।

ਕਿਸ਼ਨਗੜ੍ਹ ਦੀ ਝਾਕੀ ਦੀ ਮੈਂ ਨਾਟ-ਸ਼ਾਲਾ,
ਮੈਂ ਹਾਂ ਗ਼ਨਪਤੀ ਦੀ ਭਬਕਦੀ ਜਵਾਲਾ,
ਮੈਂ ਫ਼ੂਚਕ ਦੀ ਅਗਨੀ, ਮੈਂ ਜ਼ੋਇਆ ਦਾ ਰਾਗੀ,
ਮਨੁਖਤਾ ਕੀ ਜਾਗੀ, ਮੇਰੀ ਕਵਿਤਾ ਜਾਗੀ,
ਮੈਂ ਦਗਦੀ ਮਨੁਖਤਾ ਦੇ ਚਾਨਣ ਦੀ ਲਾਲੀ,
ਮੈਂ ਦੁਨੀਆ ਦੀ ਉੱਤਮ ਰਿਵਾਇਤ ਦਾ ਵਾਲੀ,
ਮੈਂ ਹਰ ਜੀਵ ਜੰਤੂ ਦੇ ਦੁਖ ਦਾ ਗਵਈਆ,
ਮੈਂ ਧਰਤੀ ਦੇ ਲਾਲਾਂ ਦੀ ਭੁਖ ਦਾ ਗਵਈਆ,
ਅਮਰ ਕਿਣਕਾ ਕਿਣਕਾ, ਅਮਰ ਵਿਸ਼ਵ-ਧੜਕਣ,
ਅਮਰ ਰਾਗ, ਕਵਿਤਾ, ਅਮਰ ਜਨ-ਸਧਾਰਨ,
ਸਦਾਕਤ ਦੀ ਬਾਜ਼ੀ ਮੈਂ ਹਰ ਹੀ ਨਹੀਂ ਸਕਦਾ।
ਅਮਰ ਮੇਰੀ ਹਸਤੀ, ਮੈਂ ਮਰ ਹੀ ਨਹੀਂ ਸਕਦਾ।

ਮੇਰੇ ਗੀਤ ਉਚੀਆਂ ਹਵਾਵਾਂ 'ਚ ਗੂੰਜੇ,
ਅਮੀਰੀ ਦੀਆਂ ਯਖ਼ ਫ਼ਜ਼ਾਵਾਂ 'ਚ ਗੂੰਜੇ,
ਇਹ ਝੁਗੀਆਂ ਦੇ ਵਾਸੀ ਮਹੱਲਾਂ 'ਚ ਗੂੰਜੇ,
ਮੇਰੇ ਰਾਗ ਸੋਨੇ ਦੇ ਤੱਲਾਂ 'ਚ ਗੂੰਜੇ,
ਪੰਜਾਲੀ 'ਚੋਂ ਨਿਕਲੇ, ਸ਼ਰਾਬਾਂ 'ਚ ਗੂੰਜੇ,
ਹਥੌੜੇ 'ਚੋਂ ਨਿਕਲੇ, ਕਬਾਬਾਂ 'ਚ ਗੂੰਜੇ,
ਨਿਵਾਣਾਂ 'ਚ ਪਲ ਕੇ ਉਚਾਈਆਂ 'ਚ ਗੂੰਜੇ,
ਮੇਰੇ ਗੀਤ ਅਜ ਬਾਦਸ਼ਾਹੀਆਂ 'ਚ ਗੂੰਜੇ,
ਤਖ਼ਤ ਤਾਜ ਅਜ ਮੇਰੇ ਗੀਤਾਂ ਗਿਰਾਏ,
ਸ਼ਹਿਨਸ਼ਾਹੀ ਝੰਡੇ ਇਨ੍ਹਾਂ ਨੇ ਝੁਕਾਏ,
ਮਨੁੱਖੀ ਦਰਿੰਦਿਆਂ ਦੇ ਵੈਰੀ ਹਮੇਸ਼ਾ,
ਮੇਰੇ ਗੀਤ ਜਮਹੂਰੀਅਤ ਦਾ ਸੰਦੇਸ਼ਾ,
ਮੇਰੇ ਗੀਤ ਸਰਮਾਇਆਦਾਰੀ ਦੇ ਵੈਰੀ,

ਮੇਰੇ ਗੀਤ ਧਨੀਆਂ ਲਈ ਨਾਗ ਜ਼ਹਿਰੀ,
ਮੈਂ ਜਨਤਾ ਦੇ ਸ਼ਾਇਰ ਦੀ ਇਤਨੀ ਏ ਤਾਕਤ,
ਕਿ ਇਨਸਾਨੀਅਤ ਦੀ ਬਚਾਈ ਮੈਂ ਇੱਜ਼ਤ !
ਜਗਾਇਆ ਏ ਮੈਂ ਚੀਨ ਨੂੰ ਗੀਤ ਗਾ ਕੇ,
ਮੈਂ ਛਡਿਆ ਤਿਲੰਗਾਨਾ ਨੂੰ ਵੀ ਉਠਾ ਕੇ,
ਮਲਾਇਆ ਤੇ ਬਰਮਾ 'ਚ ਮੈਂ ਗਾ ਰਿਹਾ ਹਾਂ !
ਮੈਂ ਸੰਸਾਰ ਉੱਤੇ ਅਮਨ ਲਿਆ ਰਿਹਾ ਹਾਂ !
ਮੈਂ ਝੰਡਾ ਸਦੀਵੀ ਅਮਨ ਦਾ ਉਠਾਇਆ,
ਮੈਂ ਜ਼ਾਲਮ ਨੂੰ ਇਨਸਾਫ਼ ਕਰਨਾ ਸਿਖਾਇਆ,
ਮੈਂ ਜੇਲ੍ਹਾਂ ਉਡਾਈਆਂ, ਮੈਂ ਸੰਗਲ ਤਰੋੜੇ,
ਬੰਦੂਕਾਂ ਸੰਗੀਨਾਂ ਦੇ ਮੈਂ ਮੂੰਹ ਮੋੜੇ,
ਮੈਂ ਬੰਬਾਂ ਨੂੰ ਪੈਰਾਂ ਦੇ ਹੇਠਾਂ ਦਬਾਇਆ,
ਮੈਂ ਕਾਤਲ 'ਚੋਂ ਜਜ਼ਬਾ ਕਤਲ ਦਾ ਮੁਕਾਇਆ,
ਅਮਨ ਦਾ ਮੈਂ ਹਾਮੀ, ਅਮਨ ਦਾ ਗਵਈਆ,
ਮੈਂ ਹਾਂ ਜ਼ਿੰਦਗੀ ਦੇ ਚਮਨ ਦਾ ਗਵਈਆ,
ਮੈਂ ਮੁਢ ਤੋਂ ਅਮਰ ਹਾਂ, ਅਮਰ ਹੀ ਰਹਾਂਗਾ,
ਸਦੀਵੀ ਅਮਨ ਦਾ ਸੰਦੇਸ਼ਾ ਦਿਆਂਗਾ,
ਅਮਰ ਗੀਤ ਮੇਰਾ ਵਿਸਰ ਹੀ ਨਹੀਂ ਸਕਦਾ !
ਅਮਰ ਮੇਰੀ ਹਸਤੀ, ਮੈਂ ਮਰ ਹੀ ਨਹੀਂ ਸਕਦਾ !

# ਸਾਕੀ, ਵਰਤਾਈ ਜਾ !

ਮੂੰਹ ਖੋਲ੍ਹ ਸੁਰਾਹੀ ਦਾ, ਭਰ ਜਾਮ ਪਿਲਾਈ ਜਾ !
ਘਬਰਾ ਨ ਕਿਸੇ ਕੋਲੋਂ, ਸਾਕੀ, ਵਰਤਾਈ ਜਾ !

ਇਹ ਮਦਰਾ ਪ੍ਰੀਤ ਭਰੀ,
ਠੰਡੀ ਤੇ ਸੀਤ ਭਰੀ,
ਹਰ ਦਿਲ ਦੀ ਪਯਾਲੀ ਵਿਚ
ਧੜ ਧੜ ਉਲਟਾਈ ਜਾ !
ਬੇਧੜਕ ਪਿਲਾਈ ਜਾ !
ਸਾਕੀ, ਵਰਤਾਈ ਜਾ !

ਜੋ ਸ਼ੋਖ਼ ਅਦਾਵਾਂ ਤੋਂ,
ਤੇ ਮਸਤ ਫ਼ਜ਼ਾਵਾਂ ਤੋਂ
ਕੋਈ ਨਫ਼ਰਤ ਕਰਦਾ ਏ,
ਤੂੰ ਨਾਜ਼ ਉਠਾਈ ਜਾ !
ਤੇ ਦਿਲ ਭਰਮਾਈ ਜਾ !
ਸਾਕੀ, ਵਰਤਾਈ ਜਾ !

ਮਹਿਫ਼ਿਲ ਦੇ ਘੇਰੇ ਵਿਚ,
ਮਦਰਾ ਦੇ ਫੇਰੇ ਵਿਚ,
ਤੇਰਾ ਹੀ ਸਿੱਕਾ ਹੈ,
ਬੇਖ਼ੌਫ਼ ਚਲਾਈ ਜਾ !
ਮਦਹੋਸ਼ ਬਣਾਈ ਜਾ !
ਸਾਕੀ, ਵਰਤਾਈ ਜਾ !

ਜੇ ਉੱਠੇ ਜੋਸ਼ ਕਿਸੇ,
ਜਾਂ ਆਵੇ ਹੋਸ਼ ਕਿਸੇ,
ਜੇ ਨਸ਼ਾ ਦਿਸੇ ਲਹਿੰਦਾ,
ਫਿਰ ਝੂਮ ਝੁਮਾਈ ਜਾ !
ਸਰਸ਼ਾਰ ਬਣਾਈ ਜਾ !
ਸਾਕੀ, ਵਰਤਾਈ ਜਾ !

ਕੋਈ ਵਾਧੂ ਪਿਆ ਮੰਗੇ,
ਕੋਈ ਮੰਗਣੋ ਪਿਆ ਸੰਗੇ,
ਕੋਈ ਖੋਹਵੇ ਪਿਆ ਤੈਥੋਂ,
ਤੂੰ ਵੰਡ ਵੰਡਾਈ ਜਾ !
ਤੇ ਫ਼ਰਜ਼ ਨਿਭਾਈ ਜਾ !
ਸਾਕੀ, ਵਰਤਾਈ ਜਾ !

# ਮੈਂ ਮੁੱਲ ਲਿਆਂਦੀ ਸੀ !

ਮੈਂ ਮੁੱਲ ਲਿਆਂਦੀ ਸੀ—
ਬੜਿਆਂ ਹੀ ਚਾਵਾਂ ਵਿਚ
ਬੜੀਆਂ ਹੀ ਰੀਝਾਂ ਸੰਗ
ਬੜੀਆਂ ਹੀ ਖ਼ੁਸ਼ੀਆਂ ਵਿਚ
ਬੜੀਆਂ ਹੀ ਸਧਰਾਂ ਸੰਗ
ਮੈਂ ਵੇਖੀ ਚਾਖੀ ਨਾ
ਕੋਈ ਗਲ ਵੀ ਕੀਤੀ ਨਾ,
ਓਦਾਂ ਹੀ ਲੈ ਆਂਦੀ !
ਬਿਨ ਡਿੱਠੇ ਲੈ ਆਂਦੀ !

ਉਹਦੀ ਸੂਰਤ ਕਾਲੀ ਸੀ !
ਹੱਦੋਂ ਵਧ ਕਾਲੀ ਸੀ
ਕੋਲੇ ਤੋਂ ਕਾਲੀ ਸੀ
ਤਵਿਓਂ ਵੀ ਕਾਲੀ ਸੀ
ਰਾਤੋਂ ਵੀ ਕਾਲੀ ਸੀ
ਕਾਲੀ ਤੋਂ ਕਾਲੀ ਸੀ
ਮੈਂ ਫਿਰ ਵੀ ਰੱਖ ਲਈ
ਕਿਉਂ, ਮੁੱਲ ਲਿਆਂਦੀ ਸੀ !

ਇਕ ਦਿਨ ਜਾਂ ਤੜਕੇ ਹੀ–
ਮੈਂ ਸੈਰ ਕਰਨ ਖ਼ਾਤਰ
ਬਾਹਰ ਨੂੰ ਜਾਣ ਲਗਾ,
ਉਸਦੇ ਵੀ ਚਿਹਰੇ ਤੇ
ਮਲ ਅਤਰ ਲਵਿੰਡਰ ਮੈਂ
ਚਿਹਰਾ ਚਮਕਾ ਦਿੱਤਾ
ਤੇ ਨਾਲ ਤੁਰਾ ਲੀਤਾ ।

ਉਹ ਨਾਰ ਅਨੋਖੀ ਸੀ–
ਜਾਂਦੀ ਤੇ ਚਲੀ ਗਈ
ਪਰ ਆਉਣ ਵੇਲੇ ਜਦ
ਮੈਂ ਘਰ ਨੂੰ ਮੁੜਨ ਲਗਾ,
ਓਥੇ ਹੀ ਪਸਰ ਗਈ,
ਓਥੇ ਹੀ ਮਛਰ ਗਈ,
ਓਥੇ ਹੀ ਵਿਛ ਬੈਠੀ,
ਤੇ ਲੱਤਾਂ ਖਿਚ ਬੈਠੀ !

ਮੈਂ ਝਿੜਕ ਕਿਹਾ ਉਸਨੂੰ :
ਤੈਨੂੰ ਕੁਝ ਦੀਹਦਾ ਨਹੀਂ ?
ਅਜੇ ਪਹਿਲਾ ਦਿਨ ਤੇਰਾ
ਏਥੇ ਹੀ ਬਹਿ ਗਈ ਏਂ
ਤੇ ਖਹਿੜੇ ਪੈ ਗਈ ਏਂ,
ਲੋਕੀਂ ਕੀ ਆਖਣਗੇ ?
ਘਰ ਦੇ ਕੀ ਆਖਣਗੇ ?
ਦੁਨੀਆ ਕੀ ਆਖੇਗੀ ?
ਤੈਨੂੰ ਕੁਝ ਸੋਚ ਨਹੀਂ ?

ਤੇ ਅੱਗੋਂ ਕਹਿਣ ਲਗੀ :

ਜੀ, ਸੱਚੀਂ ਦੱਸਾਂ ਮੈਂ ?
ਮੈਂ ਤੰਗ ਜਹੀ ਰਹਿਨੀ ਆਂ,
ਮੈਂ ਦੁੱਖੀ ਰਹਿਨੀ ਆਂ,
ਮੇਰਾ ਦਿਲ ਲਗਦਾ ਨਹੀਂ !

ਮੈਂ ਗੁੱਸੇ ਦੇ ਵਿਚ ਆ
ਨਾ ਉਸਦੀ ਗੱਲ ਸੁਣੀ,
ਤੇ ਬਦੋਬਦੀ ਫੜ ਕੇ
ਮੈਂ ਲੀਤਾ ਨਾਲ ਤੁਰਾ !

ਉਹ ਰੋਵਣ ਲੱਗ ਪਈ !
ਉਹ ਚੀਕਣ ਲੱਗ ਪਈ !
ਉਹ ਕੂਕਣ ਲੱਗ ਪਈ !

ਉਸ ਰੋਂਦੀ ਰੋਂਦੀ ਨੂੰ
ਉਸ ਹੰਝੂ ਚੋਂਦੀ ਨੂੰ
ਤੇ ਝਾਟਾ ਖੋਂਹਦੀ ਨੂੰ
ਮੈਂ ਘਰ ਨੂੰ ਲੈ ਆਂਦਾ !
ਰੋਂਦੀ ਨੂੰ ਲੈ ਆਂਦਾ !

* * * *

ਮੈਂ ਉਸਦੇ ਸੁੱਖ ਲਈ
ਕਈ ਸੁੱਖ ਲੁਟਾ ਦਿੱਤੇ–

ਮੈਂ ਅਤਰ ਲਿਆ ਦਿੱਤੇ
ਮੈਂ ਪਾਊਡਰ ਲਿਆ ਦਿੱਤੇ

ਕਈ ਤੇਲ ਲਿਆ ਦਿੱਤੇ
ਮੈਂ ਕ੍ਰੀਮ ਲਿਆ ਦਿੱਤੀ
ਮੈਂ ਸਨੋ ਲਿਆ ਦਿੱਤੀ
ਕਿੰਨਾ ਕੁਛ ਲਿਆ ਦਿੱਤਾ
ਜੋ ਕੁਛ ਸੀ ਚਾਹੀਦਾ,
ਸਭੋ ਕੁਛ ਲਿਆ ਦਿੱਤਾ !

ਪਰ ਏਨਾ ਹੁੰਦਿਆਂ ਵੀ
ਸਭ ਹੁੰਦਿਆਂ ਸੁੰਦਿਆਂ ਵੀ
ਉਹ ਔਖੀ ਰਹਿਣ ਲਗੀ
ਤੰਗੀ ਵਿਚ ਰਹਿਣ ਲਗੀ
ਦੁੱਖੀ ਹੀ ਰਹਿਣ ਲਗੀ;
ਤੇ ਜਦੋਂ ਕਿਤੇ ਉਸਨੂੰ
ਮੈਂ ਬਾਹਰ ਲੈ ਜਾਂਦਾ—
ਉਹ ਰੋਵਣ ਲਗ ਪੈਂਦੀ
ਉਹ ਚੀਕਣ ਲਗ ਪੈਂਦੀ
ਉਹ ਕੂਕਣ ਲਗ ਪੈਂਦੀ
ਉਹ ਪਿੱਟਣ ਲਗ ਪੈਂਦੀ
ਅਸਮਾਨ ਨੂੰ ਚੁਕ ਲੈਂਦੀ !

ਉਸਦੀ ਇਸ ਤੰਗੀ ਨੇ
ਇਸ ਖ਼ਾਨਾ-ਜ਼ੰਗੀ ਨੇ
ਮੇਰੇ ਸੁੱਖ ਭੁਲਾ ਦਿੱਤੇ
ਮੇਰੇ ਹੋਸ਼ ਉਡਾ ਦਿੱਤੇ
ਹਿਰਦੇ ਮੇਰੇ ਉੱਤੇ
ਕਈ ਛਾਲੇ ਪਾ ਦਿੱਤੇ

ਕਈ ਜ਼ਖ਼ਮ ਬਣਾ ਦਿੱਤੇ
ਮੈਨੂੰ ਜ਼ਖ਼ਮੀ ਕਰ ਦਿੱਤਾ
ਪੀੜਾਂ ਨਾਲ ਭਰ ਦਿੱਤਾ।

ਆਖ਼ਰ ਮੈਂ ਤੰਗ ਆ ਕੇ
ਘਰੋਂ ਉਸਨੂੰ ਕਢ ਦਿੱਤਾ,
ਨਿਤ ਨਿਤ ਦੀ ਕਲਕਲ ਦਾ
ਫਸਤਾ ਹੀ ਵਢ ਦਿੱਤਾ !

* * * *

ਪਰ ਹੁਣ ਵੀ ਕਦੇ ਕਦੇ
ਉਹਦੀ ਯਾਦ ਸਤਾਂਦੀ ਏ
ਮੇਰੇ ਦਿਲ ਦੇ ਉੱਤੇ ਇਕ
ਬਿਜਲੀ ਜਹੀ ਢਾਂਦੀ ਏ।

ਉਹ ਨਾਰ ਅਨੋਖੀ ਸੀ
ਉਹ ਕਾਲੀ ਚੋਖੀ ਸੀ !
ਭਾਵੇਂ ਤੰਗ ਰਹਿੰਦੀ ਸੀ,
ਭਾਵੇਂ ਡੰਗ ਲੈਂਦੀ ਸੀ,
ਪਰ ਫਿਰ ਵੀ ਚੰਗੀ ਸੀ !
ਕਈਆਂ ਤੋਂ ਚੰਗੀ ਸੀ !

ਉਹ ਵਾਸਣ ਟਾਟਾ* ਦੀ
ਮੈਂ ਮੁੱਲ ਖ਼ਰੀਦੀ ਸੀ–

---
*ਟਾਟਾਨਗਰ।

ਉਹ ਜੁੱਤੀ ਬਾਟਾ ਦੀ !
ਹਾਇ ਜੁੱਤੀ ਬਾਟਾ ਦੀ !
ਮੇਰੀ ਜੁੱਤੀ ਬਾਟਾ ਦੀ !

ਉਹ ਕਾਲੀ ਚੋਖੀ ਸੀ !
ਉਹ ਨਾਰ ਅਨੋਖੀ ਸੀ !

# ਮੈਂ ਸੁੱਤੇ ਪ੍ਰੇਮ ਜਗਾਵਾਂ !

ਮੈਂ ਸੁੱਤੇ ਪ੍ਰੇਮ ਜਗਾਵਾਂ !

ਦਿਲ ਦੀਆਂ ਤਰਬਾਂ ਛੇੜ ਛੇੜ ਕੇ,
ਰੂਹ ਦੀਆਂ ਤਾਨਾਂ ਛੇੜ ਛੇੜ ਕੇ,
ਜੀਵਨ ਦੀ ਲਾ ਲਾ ਕੇ ਬਾਜ਼ੀ
ਰੋਂਦੇ ਨੈਣ ਹਸਾਵਾਂ !

ਕਲੀਆਂ ਅੰਦਰ ਰੰਗਤ ਭਰ ਭਰ,
ਭੌਰਿਆਂ ਅੰਦਰ ਗੂੰਜਰ ਭਰ ਭਰ,
ਬਾਗ਼ਾਂ ਵਿੱਚ ਬਹਾਰਾਂ ਗਾ ਕੇ
ਜੀਵਨ ਨਵਾਂ ਲਿਆਵਾਂ !

ਸੁੱਤੇ ਦਰਿਆਵਾਂ ਦੇ ਪਾਣੀ,
ਅਖੀਆਂ ਵਿੱਚ ਝਨਾ ਦੇ ਪਾਣੀ,
ਦਿਲ ਦੇ ਵਿੱਚ ਮਚਾ ਕੇ ਹਲਚਲ,
ਲਹਿਰਾਂ ਤਾਈਂ ਉਠਾਵਾਂ !

ਫੁੱਲਾਂ ਅੰਦਰ ਭਰਾਂ ਸੁਗੰਧੀ,
ਪਿੰਜਰੇ ਦੀ ਤੋੜਾਂ ਪਾਬੰਦੀ,
ਬੁਲਬੁਲ ਫੁਲ ਦੇ ਮੇਲਾਂ ਜਜ਼ਬੇ,
ਖ਼ੁਦ ਵੀ ਚਹਿਚਹਾਵਾਂ !

ਤਾਰਿਆਂ ਦੀ ਛਾਵੇਂ ਬਹਿ ਬਹਿ ਕੇ
ਗਰਮੀ ਸਰਦੀ ਸਭ ਸਹਿ ਸਹਿ ਕੇ
ਸੁਫ਼ਨਿਆਂ ਦਾ ਸੰਸਾਰ ਵਸਾ ਕੇ,
ਨੱਚਾਂ ਅਤੇ ਨਚਾਵਾਂ !

ਮੈਂ ਸੁੱਤੇ ਪ੍ਰੇਮ ਜਗਾਵਾਂ !

# ਤਲਵਾਰ ਉਠਾ !

ਉਠ, ਲਾਹ ਖ਼ੁਮਾਰੀ ਮਦਰਾ ਦੀ,
ਬੇਹੋਸ਼ੀ ਛਡ, ਹੁਣ ਹੋਸ਼ 'ਚ ਆ !
ਭੰਨ ਤੋੜ ਸੁਰਾਹੀ, ਪੈਮਾਨੇ,
ਅਜ ਜਾਮ ਛਲਕਦੇ ਪਰੇ ਵਗਾਹ !
ਉਠ, ਐਸ਼ ਅਰਾਮ ਦਾ ਵਕਤ ਨਹੀਂ,
ਮਦ-ਮਸਤੀ ਦਾ ਹੁਣ ਦੌਰ ਮੁਕਾ !
ਕੁਝ ਜ਼ੋਰ ਦਿਖਾ, ਹੁਣ ਹੋਸ਼ 'ਚ ਆ,
ਉਠ ਸਾਕੀ, ਉਠ ਤਲਵਾਰ ਉਠਾ !

ਮੈਂ ਮੰਨਦਾਂ, ਤੇਰੀਆਂ ਪਲਕਾਂ ਦੇ
ਕਦੀ ਵਾਰ ਬਿੜਕਦੇ ਚੁਕਦੇ ਨਹੀਂ !
ਮੈਂ ਮੰਨਦਾਂ, ਤੇਰੀਆਂ ਨਜ਼ਰਾਂ ਦੇ
ਕਦੇ ਤੀਰ ਨਿਸ਼ਾਨਿਓਂ ਉਕਦੇ ਨਹੀਂ !
ਪਰ ਨੈਣਾਂ ਦੇ ਅਜ ਵਾਰ ਤੇਰੇ
ਆਸ਼ਕ ਨੂੰ ਭਾਵੇਂ ਦੇਣ ਗਿਰਾ,
ਵੈਰੀ ਦੇ ਲਈ ਬੇਕਾਰ ਨੇ ਇਹ,
ਉਠ ਸਾਕੀ, ਉਠ ਤਲਵਾਰ ਉਠਾ !

ਫੁੱਲਾਂ ਦੀ ਖ਼ੁਸ਼ਬੂ ਅਪਣੇ ਵਲ
ਭੌਰਾਂ ਨੂੰ ਖਿਚ ਲੈ ਜਾਂਦੀ ਏ !
ਤੇ ਤ੍ਰਿਸ਼ਨਾ ਰਸ ਨੂੰ ਚੂਸਣ ਦੀ
ਮਧੁ-ਮੱਖੀ ਨੂੰ ਖਿਚ ਪਾਂਦੀ ਏ !
ਬਾਗ਼ਾਂ ਦਾ ਹੁਸਨ ਲੁਭਾਉਣਾ ਪਰ
ਮਾਲੀ ਨੂੰ ਸਕਦਾ ਨਹੀਂ ਲੁਭਾ !
ਬੇਕਾਰ ਹੁਸਨ ਦਾ ਜਾਦੂ ਅਜ,
ਉਠ ਸਾਕੀ, ਉਠ ਤਲਵਾਰ ਉਠਾ !

ਤਕ ਤਕ ਮੈਖ਼ਾਨੇ ਤੇਰੇ ਨੂੰ
ਪਈ ਜਿੰਦ ਮੇਰੀ ਅਜ ਕੁੜ੍ਹਦੀ ਏ !
ਰਿੰਦਾਂ ਦੀ ਹਾਇ ਜਵਾਨੀ ਪਈ
ਮਦਰਾ ਵਿਚ ਐਵੇਂ ਰੁੜ੍ਹਦੀ ਏ !
ਮਦਹੋਸ਼ ਦੇਖ ਕੇ ਨੈਣ ਤੇਰੇ
ਕੁਲ ਮੈਖ਼ਾਨਾ ਮਦਹੋਸ਼ ਪਿਆ !
ਮਦਹੋਸ਼ੀ ਛਡ, ਹੁਣ ਤੈਸ਼ 'ਚ ਆ,
ਉਠ ਸਾਕੀ, ਉਠ ਤਲਵਾਰ ਉਠਾ !

## ਬਦਨਾਮ ਹਾਂ ਮੈਂ

ਕੁਝ ਦੇ ਬੈਠਾਂ, ਕੁਝ ਲੈ ਬੈਠਾਂ,
ਕੁਝ ਸੁਣ ਬੈਠਾਂ, ਕੁਝ ਕਹਿ ਬੈਠਾਂ,
ਲਭਦਾ ਫਿਰਦਾ ਆਰਾਮ ਹਾਂ ਮੈਂ,
ਏਸੇ ਲਈ ਅਜ ਬਦਨਾਮ ਹਾਂ ਮੈਂ !

ਇਕ ਕਲੀ ਨੂੰ ਤਕ ਕੇ ਹਸ ਬੈਠਾਂ,
ਤੇ ਸ਼ਬਨਮ ਵਾਂਗੂੰ ਵਸ ਬੈਠਾਂ,
ਵਸਿਆ ਹਸ ਕੇ ਇਕ ਸ਼ਾਮ ਹਾਂ ਮੈਂ,
ਏਸੇ ਲਈ ਅਜ ਬਦਨਾਮ ਹਾਂ ਮੈਂ !

ਬੁਲ੍ਹੀਆਂ ਨੂੰ ਬੁਲ੍ਹੀਆਂ ਲਾ ਬੈਠਾਂ,
ਬੁਲ੍ਹੀਆਂ ਦੀ ਪਿਆਸ ਬੁਝਾ ਬੈਠਾਂ,
ਲਜ਼ਤਾਂ ਦਾ ਭਰਿਆ ਜਾਮ ਹਾਂ ਮੈਂ,
ਏਸੇ ਲਈ ਅਜ ਬਦਨਾਮ ਹਾਂ ਮੈਂ !

ਮੈਂ ਰੋਣਾ ਸੁਣ ਕੇ ਰੋ ਬੈਠਾਂ,
ਇਕ ਅਥਰੂ ਬਣ ਕੇ ਚੋ ਬੈਠਾਂ,
ਦਰਦਾਂ ਦੇ ਪੁਆਂਦਾ ਦਾਮ ਹਾਂ ਮੈਂ,
ਏਸੇ ਲਈ ਅਜ ਬਦਨਾਮ ਹਾਂ ਮੈਂ !

ਮਸਤੀ ਵਿਚ ਆ ਕੇ ਨਚ ਬੈਠਾਂ,
ਤੇ ਧੁੰਮ ਧੁੰਮਾ ਕੇ ਮਚ ਬੈਠਾਂ,
ਹਸਤੀ ਤੋਂ ਅਜ ਉਪਰਾਮ ਹਾਂ ਮੈਂ,
ਏਸੇ ਲਈ ਅਜ ਬਦਨਾਮ ਹਾਂ ਮੈਂ !

ਹੱਸਣ ਨੂੰ ਟਿਕਾਣਾ ਲਭਦਾ ਹਾਂ,
ਰੋਵਣ ਨੂੰ ਟਿਕਾਣਾ ਲਭਦਾ ਹਾਂ,
ਹਰ ਖੁਲ੍ਹ ਲਈ ਲਭਦਾ ਧਾਮ ਹਾਂ ਮੈਂ,
ਏਸੇ ਲਈ ਅਜ ਬਦਨਾਮ ਹਾਂ ਮੈਂ !

# ਜੰਗਬਾਜ਼ਾਂ ਨੂੰ ਹਰਾਓ !

ਮਾਂ ਦੀ ਅਸਮਤ ਨੂੰ ਬਚਾਓ !
ਭੈਣਾਂ ਦੇ ਵੀਰਾਂ ਨੂੰ ਛੁਡਾਓ !
ਗੋਰੀ ਦਾ ਸੁਹਾਗ ਲਿਆਓ !
ਬਾਲਾਂ ਦੀਆਂ ਬੁਲ੍ਹੀਆਂ ਹਸਾਓ !
ਦੁਨੀਆ ਤੇ ਅਮਨ ਲਿਆਓ !
ਜੰਗਬਾਜ਼ਾਂ ਨੂੰ ਹਰਾਓ !

ਹਉਕਿਆਂ ਦੀ ਤਪਸ਼ ਮਿਟਾਓ !
ਦਰਦਾਂ ਦੇ ਨਕਸ਼ ਮਿਟਾਓ !
ਜ਼ੁਲਮਾਂ ਦੇ ਲਕਸ਼ ਮਿਟਾਓ !
ਜਾਬਰਾਂ ਦੀ ਅਲਖ ਮੁਕਾਓ !
ਜ਼ਿੰਦਗੀ ਦੀ ਜ਼ਿੰਦਗੀ ਬਚਾਓ !
ਜੰਗਬਾਜ਼ਾਂ ਨੂੰ ਹਰਾਓ !

ਹੰਝੂਆਂ ਦੀ ਆਬ ਨ ਰੁਲੇ !
ਹੁਸਨਾਂ ਦੀ ਤਾਬ ਨ ਰੁਲੇ !
ਉਠਦਾ ਸ਼ਬਾਬ ਨ ਰੁਲੇ !
ਨੈਣਾ ਦੀ ਸ਼ਰਾਬ ਨ ਰੁਲੇ !
ਜ਼ਿੰਦਗੀ ਦਾ ਖ਼ਾਬ ਨ ਰੁਲੇ !
ਰਾਤ ਦਾ ਹਨੇਰ ਚਮਕਾਓ !
ਜੰਗਬਾਜ਼ਾਂ ਨੂੰ ਹਰਾਓ !

ਕਣਕਾਂ ਦੇ ਮਾਲਕੋ, ਉਠੋ !
ਮਿੱਲਾਂ ਦੇ ਖ਼ਾਲਕੋ, ਉਠੋ !
ਜਗ-ਪ੍ਰਿਤਪਾਲਕੋ, ਉਠੋ !
ਧਰਤੀ ਦੇ ਬਾਲਕੋ, ਉਠੋ !
ਸਾਮਰਾਜਸ਼ਾਹੀ ਨੂੰ ਮਿਟਾਓ !
ਜੰਗਬਾਜ਼ਾਂ ਨੂੰ ਹਰਾਓ !

ਤੋਪਾਂ ਨੂੰ ਪਿਛਾਂਹ ਭੁਆਂ ਦਿਓ !
ਬੰਬਾਂ ਦਾ ਨਿਸ਼ਾਂ ਮਿਟਾ ਦਿਓ !
ਜੰਗ ਦੇ ਮੁਨਾਰੇ ਢਾਹ ਦਿਓ !
ਨਫ਼ੇ ਦੇ ਪਸਾਰੇ ਢਾਹ ਦਿਓ !
ਭੁਖ ਨੰਗ ਜਗ 'ਚੋਂ ਮੁਕਾਓ !
ਜੰਗਬਾਜ਼ਾਂ ਨੂੰ ਹਰਾਓ !

# ਜੈ ਚੀਨ !

(ਚੀਨ ਦੀ ਵਿਜਈ ਜਨਤਾ ਦੇ ਨਾਮ)

ਜੈ, ਅਜ਼ਾਦੀ ਦੀ ਜੰਗ ਦੇ ਸ਼ੈਦਾਈਆਂ ਦੀ ਜੈ !
ਜੈ, ਜਨਤਾ ਦੀ ਫ਼ੌਜ ਦੇ ਸਿਪਾਹੀਆਂ ਦੀ ਜੈ !

ਜਿਨ੍ਹਾਂ ਸਾਮਰਾਜਸ਼ਾਹੀ ਨੂੰ ਚੁਫਾਲ ਸੁਟਿਆ,
ਜਿਨ੍ਹਾਂ ਜ਼ਿੰਦਗੀ ਦੇ ਗੰਦ ਨੂੰ ਹੰਗਾਲ ਸੁਟਿਆ,
ਉਨ੍ਹਾਂ ਮਾਓ-ਜ਼ੇ-ਤੁੰਗ ਦੀਆਂ ਸਫ਼ਾਈਆਂ ਦੀ ਜੈ !
ਜੈ, ਜਨਤਾ ਦੀ ਫ਼ੌਜ ਦੇ ਸਿਪਾਹੀਆਂ ਦੀ ਜੈ !

ਜਿਨ੍ਹਾਂ ਵਡੀਆਂ ਤੋਂ ਵਡੀਆਂ ਸੁਗਾਤਾਂ ਵਾਰੀਆਂ,
ਜਿਨ੍ਹਾਂ ਸੋਹਣੀਆਂ ਸੁਹਾਗ ਦੀਆਂ ਰਾਤਾਂ ਵਾਰੀਆਂ,
ਉਨ੍ਹਾਂ ਰਾਂਝਣਾਂ ਤੇ ਹੀਰਾਂ ਦੀ ਜੁਦਾਈਆਂ ਦੀ ਜੈ !
ਜੈ, ਜਨਤਾ ਦੀ ਫ਼ੌਜ ਦੇ ਸਿਪਾਹੀਆਂ ਦੀ ਜੈ !

ਜਿਨ੍ਹਾਂ ਅੰਮੜੀਆਂ ਦੇ ਲਾਲ ਬੇਮਿਸਾਲ ਤੁਰ ਗਏ,
ਜਿਨ੍ਹਾਂ ਸੋਹਣੀਆਂ ਦੇ ਹੁਸਨ ਤੇ ਜਮਾਲ ਤੁਰ ਗਏ,
ਉਨ੍ਹਾਂ ਫੇਰ ਵੀ ਨ ਅਖੀਆਂ ਵਹਾਈਆਂ ਦੀ ਜੈ !
ਜੈ, ਜਨਤਾ ਦੀ ਫ਼ੌਜ ਦੇ ਸਿਪਾਹੀਆਂ ਦੀ ਜੈ !

ਗੁੰਮਨਾਮ ਕਈ ਦੇਸ਼ ਦੇ ਜਵਾਨ ਤੁਰ ਗਏ,
ਕਈ ਕੌਮ ਦੇ ਸ਼ਹੀਦ ਬੇ-ਪਛਾਣ ਤੁਰ ਗਏ,
ਉਨ੍ਹਾਂ ਜਨਤਾ ਦੇ ਸਚਿਆਂ ਸਹਾਈਆਂ ਦੀ ਜੈ !
ਜੈ, ਜਨਤਾ ਦੀ ਫ਼ੌਜ ਦੇ ਸਿਪਾਹੀਆਂ ਦੀ ਜੈ !

ਨਵੇਂ ਚੀਨ 'ਚ ਅਜ਼ਾਦੀ ਦੀ ਸਵੇਰ ਹੋ ਗਈ,
ਲਾਲੀ ਜ਼ਿੰਦਗੀ ਦੀ ਜਗ ਤੇ ਚੁਫੇਰ ਹੋ ਗਈ,
ਨਵੇਂ ਜੀਵਨ ਦੀ ਨਵੀਨ ਅੰਗੜਾਈਆਂ ਦੀ ਜੈ !
ਜੈ, ਜਨਤਾ ਦੀ ਫ਼ੌਜ ਦੇ ਸਿਪਾਹੀਆਂ ਦੀ ਜੈ !

ਨਵੇਂ ਚੀਨ ਦੇ ਨਵੀਨ ਇਨਕਲਾਬ, ਜ਼ਿੰਦਾਬਾਦ !
ਨਵੀਂ ਜ਼ਿੰਦਗੀ ਦੇ ਵਧ ਰਹੇ ਸੈਲਾਬ, ਜ਼ਿੰਦਾਬਾਦ !
ਨਵੇਂ ਸੂਰਜ ਨੇ ਰਿਸ਼ਮਾਂ ਫੈਲਾਈਆਂ ਦੀ ਜੈ !
ਜੈ, ਜਨਤਾ ਦੀ ਫ਼ੌਜ ਦੇ ਸਿਪਾਹੀਆਂ ਦੀ ਜੈ !

ਲੋਕ ਚੀਨ ਵਿਚ ਖ਼ੁਸ਼ੀ ਦੇ ਨਗਾਰੇ ਕੁਟ ਰਹੇ,
ਬੰਦ ਸਦੀਆਂ ਦੇ ਜੀਵਨ-ਫੁਹਾਰੇ ਛੁਟ ਰਹੇ,
ਯਖ਼ ਜੀਵਨ 'ਚ ਨਵੀਨ ਗਤਮਾਈਆਂ ਦੀ ਜੈ !
ਜੈ, ਜਨਤਾ ਦੀ ਫ਼ੌਜ ਦੇ ਸਿਪਾਹੀਆਂ ਦੀ ਜੈ !

ਜੈ ਚੀਨ ਦਿਆਂ ਕਿਰਤੀਆਂ ਦੀ, ਕਾਮਿਆਂ ਦੀ ਜੈ !
ਲੋਕ-ਦਰਦੀਆਂ ਦੇ ਕੀਤੇ ਕਾਰਨਾਮਿਆਂ ਦੀ ਜੈ !
ਨਵੇਂ ਜੁਗ ਦੀਆਂ ਨਵੀਨ ਪੇਸ਼ਵਾਈਆਂ ਦੀ ਜੈ !
ਜੈ, ਜਨਤਾ ਦੀ ਫ਼ੌਜ ਦੇ ਸਿਪਾਹੀਆਂ ਦੀ ਜੈ !

# ਆਜ਼ਾਦੀ ਨੂੰ

ਅਸੀਂ ਤੜ ਤੜ ਗੋਲੀਆਂ ਖਾਂਦੇ ਰਹੇ,
ਜੇਲ੍ਹਾਂ ਵਿਚ ਹੱਡ ਤੁੜਾਂਦੇ ਰਹੇ,
ਫ਼ੌਜਾਂ 'ਚ ਬਗ਼ਾਵਤ ਕਰਦੇ ਰਹੇ,
ਨੇਵੀ 'ਚ ਅਦਾਵਤ ਕਰਦੇ ਰਹੇ,
ਅਸੀਂ ਫਾਂਸੀਆਂ ਉੱਤੇ ਚੜ੍ਹਦੇ ਰਹੇ,
ਅਸੀਂ ਸੁੱਮਾਂ ਹੇਠ ਲਿਤੜਦੇ ਰਹੇ,
ਤੂੰ ਕੀਤੀ ਨਾ ਪਰਵਾਹ ਮੋਈਏ !
ਕੀ ਤੇਰਾ ਸਾਨੂੰ ਚਾਅ ਮੋਈਏ ?

ਸਮਝੇ ਸਾਂ ਜਦ ਤੂੰ ਆਵੇਂਗੀ,
ਕਿਸਮਤ ਸਾਡੀ ਬਦਲਾਵੇਂਗੀ,
ਕੁਝ ਰੌਣਕ ਨਾਲ ਲਿਆਵੇਂਗੀ,
ਖ਼ੁਸ਼ਹਾਲੀ ਆਣ ਵਧਾਵੇਂਗੀ,
ਧੀਦੋ ਪਰ ਚਾਕ ਦਾ ਚਾਕ ਰਿਹਾ,
ਬੇਲੇ ਦੀ ਫਕਦਾ ਖ਼ਾਕ ਰਿਹਾ,
ਤੈਨੂੰ ਖੇੜੇ ਤੁਰੇ ਵਿਆਹ ਮੋਈਏ !
ਕੀ ਤੇਰਾ ਸਾਨੂੰ ਚਾਅ ਮੋਈਏ ?

ਕੁਝ ਸੇਠਾਂ ਤੈਥੋਂ ਵੱਟ ਲਿਆ,
ਕੁਝ ਨਫ਼ਾ ਵਜ਼ੀਰਾਂ ਖੱਟ ਲਿਆ,
ਕੁਝ ਧਨੀਆਂ ਤੈਨੂੰ ਪੱਟ ਲਿਆ,
ਕੁਝ ਗੋਰਿਆਂ ਤੈਨੂੰ ਛੱਟ ਲਿਆ,
ਮਜ਼ਦੂਰ ਉਮੀਦਾਂ ਵਿਚ ਮੋਇਆ,

ਨੀ ਚਲ ਨੀ ਔਂਤਰੀਏ !
ਤੂੰ ਰੰਡੀ ਹੋਵੇਂ ਨੀ ! !
ਤੂੰ ਠੰਡੀ ਹੋਵੇਂ ਨੀ ! ! !

ਨੀ ਤੇਰਾ ਖਸਮ ਮਰੇ !

ਨੀ ਤੇਰਾ ਕੋਈ ਨ ਰਹੇ !

ਆ ਖਾਖਾਂ ਪਾੜਾਂ ਮੈਂ !

ਆ ਭੰਨਾ ਦਾੜ੍ਹਾਂ ਮੈਂ !

ਤੇਰੇ ਟੋਟੇ ਕੀਤੇ ਨੀ !
ਮੈਂ ਖਾਵਾਂ ਤੇਰਿਆਂ ਨੂੰ !
ਤੂੰ ਛੁੱਟੜ ਹੋਵੇਂ ਨੀ ! !

ਨੀ, ਚਲ ਨੀ ਖਾਨਗੀਏ !

ਨੀ ਚਲ ਨੀ ਰੂਮ ਦੀਏ !

ਨੀ ਤੈਨੂੰ ਰੱਬ ਲਵੇ !

ਨੀ ਤੈਨੂੰ ਸੱਪ ਲੜੇ !

ਤੂੰ ਅੰਨ੍ਹੀ ਹੋਵੇਂ ਨੀ !

ਤੂੰ ਕਾਣੀ ਹੋਵੇਂ ਨੀ !

ਨੀ ਪਰਸੋਂ ਰਾਤ ਅਜੇ
ਤੇਰੇ ਉਸ ਪੀਤੂ ਨੇ
ਜੀਤੂ ਨੂੰ ਡੇਂਗਿਆ ਸੀ !

ਨੀ ਚਲ ਨੀ ਚੰਦਰੀਏ,
ਰਬ ਚੁੱਕੇ ਤੇਰਿਆਂ ਨੂੰ !
ਤੂੰ ਸੁੱਤੀ ਉੱਠੇਂ ਨਾ !

ਨੀ, ਪਿਛਲੇ ਮੰਗਲ ਦੀ
ਤੂੰ ਮੇਰੀ ਕੜਛੀ ਲੈ
ਅਜ ਤੀਕਣ ਦੇਨੀ ਏਂ !

ਨੀ ਓਦਣ ਮੈਥੋਂ ਤੂੰ
ਜੋ ਕੌਲੀ ਲੈ ਗਈ ਸੈਂ
ਮੁੜ ਕੇ ਨਾ ਦਿੱਤੀ ਨੀ !

ਨੀ, ਚਲ ਨੀ ਥੋਥੜੀਏ,
ਗੱਲਾਂ ਨਾ ਸਾੜ ਪਈ !
ਨੀ, ਪਹਿਲੋਂ ਜੰਮ ਤੇ ਲੈ,
ਗੱਲਾਂ ਨਾ ਪਾੜ ਪਈ !

ਨੀ, ਚਲ ਨੀ ਦਾਨੜੀਏ,
ਅਕਲਾਂ ਨਾ ਸਾੜ ਪਈ !
ਨੀ, ਓਦਣ ਪਰੂੰ ਅਜੇ
ਜੀਤੂ ਦੇ ਭਾਈਏ ਨੂੰ
ਤੇਰਾ ਲੀੜਾ ਵੱਜਾ ਨੀ !

ਨੀ, ਖਚਰੀ ਕਿੱਡੀ ਏ !
ਮੂੰਹ ਮੀਟੀ ਲਾਚੀ ਏ ! !

ਇਹ ਸੁੱਚੀ ਵੇਖੋ ਨੀ !
ਇਹ ਲੁੱਚੀ ਕਿੱਡੀ ਏ ! !

ਨੀ, ਪਿਛਲੇ ਵਰ੍ਹੇ ਅਜੇ
ਇਕ ਆਨਾ ਮੰਗਿਆ ਸੀ,
ਅਜ ਤੀਕਣ ਦਿੱਤਾ ਨਾ !

ਨੀ, ਛੋਲੇ ਛੱਟਣ ਨੂੰ
ਮੈਂ ਮੰਗਿਆ ਛੱਜ ਜਰਾ
ਤੇ ਅੱਗੋਂ ਕੂਈ ਨਾ !

ਚੁਪ ਕਰ ਨੀ ਲੁੱਚੜੀਏ !

ਚਲ ਚਲ ਨੀ ਬੂਚੜੀਏ !
ਤੇਰੇ ਜਹੀਆਂ ਡਿਠੀਆਂ ਨੇ,
ਉੱਤੋਂ ਹੀ ਮਿਠੀਆਂ ਨੇ !

ਆਵਣ ਦੇ ਸ਼ਾਮਾਂ ਨੂੰ
ਜੀਤੂ ਦੇ ਭਾਈਏ ਨੂੰ !

ਲੈ, ਮੈਂ ਨਾ ਦੱਸਾਂਗੀ
ਪੀਤੂ ਦੇ ਭਾਈਏ ਨੂੰ ?

ਵੇ, ਆ ਵੇ ਜੀਤੜਿਆ !
ਮੈਂ ਤੈਨੂੰ ਦੱਸ ਲਵਾਂ,
ਤੂੰ ਪੀਤੂ ਨਾਲ ਭਲਾ
ਕਿਉਂ ਖੇਡਣ ਜਾਨਾ ਏਂ ?

ਵੇ ਬਚਿਆ ਪੀਤ ਦਿਆ,
ਆ ਡਕਰੇ ਕਰਾਂ ਤੇਰੇ !
ਤੂੰ ਜੀਤੂ ਨਾਲ ਕਿਉਂ
ਵੇ ਬਹਿਨਾ ਉਠਨਾ ਏਂ ?

"ਭਾਬੀ ਜੀ, ਜੀਤੂ ਨੇ
ਅਹਿ ਲਾਟੂ ਦਿੱਤਾ ਏ !
ਬਸ, ਮੈਂ ਨਹੀਂ ਆਉਣਾ ਹੁਣ
ਅਸੀਂ ਖੇਡਣ ਚੱਲੇ ਆਂ !"

# ਕੈਦੋ

ਮਾਸੂਮ ਸੰਘੀਆਂ ਘੁੱਟਦਾ,
ਨਢੀਆਂ ਦੀਆਂ ਗੁੱਤਾਂ ਪੁੱਟਦਾ,
ਗੰਦ ਹੁਸਨ ਇਸ਼ਕ ਤੇ ਸੁੱਟਦਾ,
ਰਿਹਾ ਦਿਲ ਨੂੰ ਦਿਲ ਤੋਂ ਪਾੜ ਨੀ !
ਰਿਹਾ ਕੈਦੋ ਟੰਗ ਪਸਾਰ ਨੀ !

ਸਮਝੇ ਨਾ ਪ੍ਰੀਤਾਂ ਕੁਆਰੀਆਂ,
ਨਾ ਜਾਣੇ ਪ੍ਰੇਮ-ਖ਼ੁਮਾਰੀਆਂ,
ਖ਼ੁਦ ਕਰੇ ਪਿਆ ਬਦਕਾਰੀਆਂ
ਸਚਿਆਂ ਨੂੰ ਕਰੇ ਖ਼ੁਆਰ ਨੀ !
ਰਿਹਾ ਕੈਦੋ ਟੰਗ ਪਸਾਰ ਨੀ !

ਹੋ ਆਦਤ ਤੋਂ ਮਜਬੂਰ ਨੀ,
ਖੋ ਬੈਠਾ ਅਕਲ ਸ਼ਊਰ ਨੀ,
ਦਿਲ ਦੀ ਦੁਨੀਆ ਤੋਂ ਦੂਰ ਨੀ,
ਦਿਲ ਵਾਲਿਆਂ ਤੋਂ ਬੇਜ਼ਾਰ ਨੀ !
ਰਿਹਾ ਕੈਦੋ ਟੰਗ ਪਸਾਰ ਨੀ !

ਭਰ ਭਰ ਕੇ ਜ਼ਹਿਰ ਪਿਆਲਦਾ,
ਰਹੇ ਹਰਦਮ ਕਹਿਰ ਗੁਜ਼ਾਰਦਾ,
ਰਬ ਦੇ ਬੰਦਿਆਂ ਨੂੰ ਮਾਰਦਾ
ਜਮਦੂਤ ਭਰੇ ਬਾਜ਼ਾਰ ਨੀ !
ਰਿਹਾ ਕੈਦੋ ਟੰਗ ਪਸਾਰ ਨੀ !

ਇਹ ਤੋਪਾਂ ਬੰਬ ਬਣਾਉਂਦਾ,
ਦੁਨੀਆ ਨੂੰ ਪਿਆ ਡਰਾਉਂਦਾ,
ਪਿਆ ਜੰਗ ਦੇ ਨਾਅਰੇ ਲਾਉਂਦਾ,
ਜਨਤਾ ਨੂੰ ਰਿਹਾ ਵੰਗਾਰ ਨੀ !
ਰਿਹਾ ਕੈਦੋ ਟੰਗ ਪਸਾਰ ਨੀ !

ਇਹਦੀ ਟੁਟ ਚੱਲੀ ਕਮਰੋੜ ਨੀ,
ਫੜ ਇਸਦੀ ਧੌਣ ਮਰੋੜ ਨੀ !
ਇਹਦੀ ਦੂਜੀ ਟੰਗ ਵੀ ਤੋੜ ਨੀ !
ਦੁਨੀਆ ਤੇ ਅਮਨ ਖਿਲਾਰ ਨੀ !
ਰਿਹਾ ਕੈਦੋ ਟੰਗ ਪਸਾਰ ਨੀ !

# ਨਿੰਮ੍ਹੀ ਨਿੰਮ੍ਹੀ ਲੋ ਜਗਦੀ

ਨਿੰਮ੍ਹੀ ਨਿੰਮ੍ਹੀ ਲੋ ਜਗਦੀ, ਮੇਰੀ ਝੁੱਗੀ ਵਿਚਲੇ ਆਲ੍ਹੇ !

ਚੁੱਪ ਚੁਪੀਤਾ ਦੀਵਾ ਜਗਦਾ,
ਚੁੱਪ ਚੁਪੀਤਾ ਧੂੰਆਂ ਵਗਦਾ,
ਖੂੰਜੇ ਹੋ ਗਏ ਕਾਲੇ !
ਨਿੰਮ੍ਹੀ ਨਿੰਮ੍ਹੀ ਲੋ ਜਗਦੀ ... ...

ਚੁਪ ਚਾਂ ਚਾਰ ਚੁਫੇਰਾ ਮੇਰਾ,
ਸੁੰਞਾ ਸੁੰਞਾ, ਨ੍ਹੇਰਾ ਨ੍ਹੇਰਾ,
ਘੁਸਮੁਸ ਆਲ-ਦੁਆਲੇ !
ਨਿੰਮ੍ਹੀ ਨਿੰਮ੍ਹੀ ਲੋ ਜਗਦੀ ... ...

ਦੂਰ ਦੂਰ ਦੇ, ਬੜੇ ਪੁਰਾਣੇ,
ਧੁੰਦਲੇ ਧੁੰਦਲੇ, ਜਿਵੇਂ ਸਵਾਣੇ,
ਸੁਪਨੇ ਨੇ ਅਜ ਭਾਲੇ !
ਨਿੰਮ੍ਹੀ ਨਿੰਮ੍ਹੀ ਲੋ ਜਗਦੀ ... ...

ਸੁਪਨੇ ਜਗਦੇ, ਦੀਵਾ ਜਗਦਾ,
ਸੁਪਨੇ ਲੁਕ ਗਏ, ਦੀਵਾ ਲਭਦਾ !
ਲੁਕਿਆ ਮੈਂ ਵੀ ਨਾਲੇ !
ਨਿੰਮ੍ਹੀ ਨਿੰਮ੍ਹੀ ਲੋ ਜਗਦੀ ... ...

## ਦੋ ਬੁਲ੍ਹੀਆਂ

ਦੋ ਬੁਲ੍ਹੀਆਂ ਅਤ ਲਾਲ !

ਲਾਲ ਲਾਲ ਜਿਉਂ ਸੰਝ ਦੀ ਲਾਲੀ,
ਤ੍ਰੇਲ ਵਾਂਗਰਾਂ ਸੀਤ !
ਫੁੱਲ ਦੀਆਂ ਦੋ ਖੰਭੜੀਆਂ ਵਾਂਗਰ
ਕੋਮਲ, ਨਰਮ, ਪੁਨੀਤ !
ਤੜਕਸਾਰ ਵਾਂਗਰ ਅਤ ਨਿਰਮਲ !
ਤਾਰਿਆਂ ਵਾਂਗ ਅਭੋਲ !
ਸੰਗਤਰਿਆਂ ਦੀਆਂ ਫਾੜੀਆਂ ਵਾਂਗੂੰ
ਰਸ-ਭਰੀਆਂ, ਅਤ ਸੁਹਲ !
ਮਿਠੀਆਂ ਮਿਠੀਆਂ ਸ਼ਹਿਦ ਵਾਂਗਰਾਂ !
ਕੁਦਰਤ ਵਾਂਗ ਅਮੀਰ !
ਫਰਕ ਰਹੀਆਂ ਸਨ ਹੌਲੇ ਹੌਲੇ,
ਰੁਮਕੇ ਜਿਵੇਂ ਸਮੀਰ !

ਹਾਏ, ਹੁਣ ਪੱਥਰ ਹੋ ਗਈਆਂ !
ਕਰੜੀਆਂ ਜਿਵੇਂ ਚਟਾਨ !
ਨਾ ਉਹ ਰਸ, ਨਾ ਸੀਤ, ਨ ਨਰਮੀ,
ਨਿਕਲ ਗਈ ਜਿੰਦ ਜਾਨ !
ਲੁਛ ਲੁਛ ਸਹਿਕ ਰਿਹਾ ਹਾਂ ਚਿਰ ਤੋਂ,
ਬੀਤ ਗਏ ਕਈ ਕਾਲ !
ਪਰ ਹੋਈਆਂ ਸੁਰਜੀਤ ਨ ਮੁੜ ਉਹ
ਦੋ ਬੁਲ੍ਹੀਆਂ ਅਤ ਲਾਲ !

ਹਸਨਾ ਦੇ ਰਖਵਾਲ !

## ਸਾਥੀ !

ਕੌਣ ਫ਼ਰਿਆਦ ਸੁਣੇ ਤੇਰੀ ਐ ਰੋਵਣ ਵਾਲੇ ?
ਐਵੇਂ ਰੋ ਰੋ ਕੇ ਪਿਆ ਦੀਦਿਆਂ ਬਰਬਾਦ ਨ ਕਰ !
ਤੇਰੇ ਨਰਕਾਂ ਨੂੰ ਇਹ ਸਾਗਰ ਨਹੀਂ ਧੋਵਣ ਵਾਲੇ !
ਲਹਿਰਾਂ 'ਚ ਘਿਰ ਕੇ ਤੂੰ ਲਹਿਰਾਂ ਅਗੇ ਫ਼ਰਿਆਦ ਨ ਕਰ !

ਹਾੜੇ ਕਢ ਵੇਖ ਲਿਆ, ਮਿੰਨਤ ਕਰ ਹਾਰ ਗਿਆ !
ਘੜੇ ਚਿਕਨੇ ਤੇ ਨ ਇਕ ਬੂੰਦ ਵੀ ਹੰਝੂਆਂ ਦੀ ਟਿਕੀ !
ਤੇਰੇ ਦੁਖ, ਤੇਰੇ ਹੀ ਗ਼ਮ, ਤੇਰੇ ਉਤੇ ਭਾਰ ਪਿਆ !
ਤੇਰੀ ਬਦਬਖ਼ਤੀ ਦੀ ਪਰ ਲੀਕ ਨ ਅਜ ਤੀਕ ਮਿਟੀ !

ਕਰੇਂਗਾ ਜ਼ਮੀਰ-ਫ਼ਰੋਸ਼ੀ ਕਦ ਤਕ ਐ ਸਾਥੀ ?
ਜ਼ੁਲਮ ਤੇ ਜਬਰ ਤੇ ਡੋਲ੍ਹੇਂਗਾ ਤੂੰ ਅਥਰੂ ਕਦ ਤਕ ?
ਕਦ ਤਕ ਸਬਰ ? ਕਦੋਂ ਤੀਕ ਮਿੰਨਤ ਐ ਸਾਥੀ ?
ਰੁਲੇਗੀ ਪੈਰਾਂ 'ਚ ਇਉਂ ਇੱਜ਼ਤ ਅਬਰੂ ਕਦ ਤਕ ?

ਕਦ ਤਕ ਪੇਟ ਉਤੇ ਪੱਥਰ ਰਖਦਾ ਜਾਸੇਂ ?
ਕਦ ਤਕ ਲਾਜ ਤੇਰੀ ਬਚਸੀ ਗ਼ਰੀਬੀ ਹੱਥੋਂ ?
ਕਦ ਤਕ ਜ਼ੁਲਮ ਦੇ ਅੰਗਿਆਰ ਤੂੰ ਚਖਦਾ ਜਾਸੇਂ ?
ਕਦ ਤਕ ਸਬਰ ਦੇ ਘੁਟ ਮੰਦ-ਨਸੀਬੀ ਹੱਥੋਂ ?

ਮੰਨਦਾ ਹਾਂ 'ਮੰਗ' ਤੇਰੀ 'ਜੁਰਮ' ਗਿਣੀ ਜਾਏਗੀ !
ਤੇਰੀ ਹਰ ਚੀਖ਼ ਤੇ ਤੋਪਾਂ ਦੀ ਗਰਜ ਗਰਜੇਗੀ !
ਤੇਰੀ ਭੁਖ ਗੋਲੀਆਂ ਦੇ ਨਾਲ ਮਿਣੀ ਜਾਏਗੀ !
ਤੇਰੀ ਇਕ ਭਬਕ ਤੋਂ ਪਰ ਜ਼ੁਲਮ ਦੀ ਨੀਂਹ ਲਰਜ਼ੇਗੀ !

ਤੇਰੀ ਇਕ ਕੌਰੀ ਨਜ਼ਰ, ਬਸ ਤੇਰੀ ਇਕ ਘੂਰ ਜਹੀ !
ਤੇਰੀ ਭਰਪੂਰ ਕਰਾਰੀ ਜਹੀ ਬਸ ਇਕ ਠੋਹਕਰ !
ਤੇਰੀ ਬਦਬਖ਼ਤੀ ਤੇਰੇ ਸਾਹਮਣੇ ਲੈ ਝੂਰ ਪਈ !
ਤੇਰੇ ਕਦਮਾਂ 'ਚ ਪਿਆ ਵੇਖ ਲੈ ਕੁਲ ਦੁਨੀਆ ਦਾ ਜ਼ਰ !

# ਮੈਂ ਜਾਗ ਪਿਆ

ਮੈਂ ਜਾਗ ਪਿਆ ! ਮੈਂ ਜਾਗ ਪਿਆ ! !
ਮੈਂ ਗੂੜ੍ਹੀ ਨੀਂਦੋਂ ਜਾਗ ਪਿਆ !
ਮੈਂ ਅਖੀਆਂ ਖੁਲ੍ਹੀਆਂ ਖੁਲ੍ਹੀਆਂ ਨੇ !
ਹੁਣ ਖੁਲ੍ਹੀਆਂ ਖੁਲ੍ਹੀਆਂ ਬੁਲ੍ਹੀਆਂ ਨੇ !
ਮੇਰੇ ਅੰਦਰ ਚਾਨਣ ਚਾਨਣ ਹੈ !
ਮੇਰੇ ਬਾਹਰ ਚਾਨਣ ਚਾਨਣ ਹੈ !
ਮੇਰੇ ਮਨ ਵਿਚ ਖ਼ੁਸ਼ੀਆਂ ਖ਼ੁਸ਼ੀਆਂ ਨੇ !
ਮੇਰੇ ਤਨ੍ਹ ਵਿਚ ਖ਼ੁਸ਼ੀਆਂ ਖ਼ੁਸ਼ੀਆਂ ਨੇ !
ਮੇਰਾ ਅੰਦਰ ਖਿੜਿਆ ਖਿੜਿਆ ਏ !
ਮੇਰਾ ਬਾਹਰ ਖਿੜਿਆ ਖਿੜਿਆ ਏ !
ਮੇਰੇ ਦਿਲ ਵਿਚ ਸਧਰਾਂ ਛਲ੍ਹਕ ਰਹੀਆਂ !
ਮੇਰੀ ਅੱਖੀਂ ਰੀਝਾਂ ਡਲ੍ਹਕ ਰਹੀਆਂ !
ਮੇਰਾ ਉਡ ਪੁਡ ਗਿਆ ਹਨੇਰਾ ਨੀ !
ਮੇਰਾ ਜਗਮਗ ਚਾਰ ਚੁਫੇਰਾ ਨੀ !

ਮੈਂ ਗੂੜ੍ਹੀ ਨੀਂਦੋਂ ਜਾਗ ਪਿਆ !
ਮੈਂ ਜਾਗ ਪਿਆ ! ਮੈਂ ਜਾਗ ਪਿਆ ! !

## ਬਾਰੀ ਵਿਚ ਬੈਠੀਏ ਨੀ !

ਹਉਕਿਆਂ ਨੂੰ ਦਬ ਦਬ,
ਹਸਰਤਾਂ ਨੂੰ ਨਪ ਨਪ,
ਵਲਵਲੇ ਨੂੰ ਮਾਰ ਮਾਰ.
ਹਿਜਰ ਵਿਚ ਤਪ ਤਪ,
ਕਾਨੇ ਵਾਂਗ ਸੁਕ ਸੁਕ,
ਵਿਚੋ ਵਿਚ ਮੁਕ ਮੁਕ,
ਜੋਬ ਨੂੰ ਸਮੇਟੀਏ ਨੀ !
ਬਾਰੀ ਵਿਚ ਬੈਠੀਏ ਨੀ !

ਜਾਣਦਾ ਹਾਂ ਨੈਣਾ ਵਿਚ,
ਤੇਰੇ ਜੋ ਸਵਾਲ ਏ !
ਜਾਣਦਾ ਹਾਂ ਦਿਲ ਵਿਚ
ਤੇਰੇ ਜੋ ਖ਼ਿਆਲ ਏ !
ਜਾਣਦਾ ਹਾਂ ਹੰਝੂਆਂ 'ਚ
ਤੇਰੇ ਜੋ ਭੁਚਾਲ ਏ !
ਜਾਣਦਾ ਹਾਂ ਤੇਰਾ ਏਥੇ
ਬੈਠਣਾ ਮੁਹਾਲ ਏ !
ਔਖ 'ਚ ਲਪੇਟੀਏ ਨੀ !
ਬਾਰੀ ਵਿਚ ਬੈਠੀਏ ਨੀ !

ਜਾਣਦਾ ਹਾਂ ਤੇਰੀਆਂ ਮੈਂ
ਸਭੇ ਮਜਬੂਰੀਆਂ !
ਜਾਣਦਾ ਹਾਂ ਤੇਰੀਆਂ ਮੈਂ
ਹਸਰਤਾਂ ਅਧੂਰੀਆਂ !
ਜਾਣਦਾ ਹਾਂ ਦੂਰ ਹੋ ਕੇ
ਫੇਰ ਵੀ ਨ ਦੂਰੀਆਂ !
ਜਾਣਦਾ ਹਾਂ ਵਗ ਵਗ
ਅਖੀਆਂ ਬੇਨੂਰੀਆਂ !
ਜਾਣਦਾ ਹਾਂ ਔਕੜਾਂ ਮੈਂ
ਤੇਰੀਆਂ ਸਲੋਟੀਏ ਨੀ !
ਬਾਰੀ ਵਿਚ ਬੈਠੀਏ ਨੀ !

ਮੈਨੂੰ ਦਸ, ਕਿੱਥੋਂ ਸ਼ੈਆਂ
ਐਸੀਆਂ ਲਿਆਵਾਂ ਮੈਂ ?
ਸ਼ਾਨਦਾਰ ਕਿੱਥੋਂ ਦਸ

ਕੋਠੀਆਂ ਬਣਾਵਾਂ ਮੈਂ ?
ਦੱਸ ਕਿਵੇਂ ਸੋਨੇ ਦੀਆਂ
ਝਾਂਜਰਾਂ ਘੜਾਵਾਂ ਮੈਂ ?
ਕੀਮਤੀ ਸੁਗਾਤਾਂ ਭੇਟਾ
ਕਿਸਤਰ੍ਹਾਂ ਚੜ੍ਹਾਵਾਂ ਮੈਂ ?
ਸੰਗਲਾਂ ਵਲ੍ਹੇਟੀਏ ਨੀ !
ਬਾਰੀ ਵਿਚ ਬੈਠੀਏ ਨੀ !

ਤੇਰਾ ਮੁਲ ਦਸ ਐਨਾ
ਕੀਕਰ ਚੁਕਾ ਦਿਆਂ ?
ਆਪੇ ਨੂੰ ਮੁਕਾ ਕੇ, ਦਸ
ਹੋਰ ਕੀ ਮੁਕਾ ਦਿਆਂ ?
ਵਸ ਮੇਰਾ ਚੱਲੇ, ਮੈਂ ਤਾਂ
ਅਰਸ਼ ਨੂੰ ਝੁਕਾ ਦਿਆਂ !
ਤੂੰਹੇਂ ਦਸ, ਆਪੇ ਨੂੰ ਮੈਂ
ਸਦਾ ਲਈ ਲੁਕਾ ਦਿਆਂ ?
ਬੋਲ ਮੂੰਹ-ਮੀਟੀਏ ਨੀ !
ਬਾਰੀ ਵਿਚ ਬੈਠੀਏ ਨੀ !

ਜਾਣਦਾ ਹਾਂ ਅਜ ਦੇ
ਸਮਾਜ ਨੂੰ ਕਾਨੂੰਨ ਨੂੰ !
ਜਾਣਦਾ ਹਾਂ ਧਨੀਆਂ ਦੇ
ਜੰਮੇ ਹੋਏ ਖ਼ੂਨ ਨੂੰ !
ਅਮੀਰੀ ਦੀ ਦਰਿੰਦਗੀ,
ਗ਼ਰੀਬੀ ਦੇ ਨਿਗੂਣ ਨੂੰ !
ਇਸ਼ਕ ਦੇ ਵੀ ਜਾਣਦਾ ਹਾਂ

ਭਬਕਦੇ ਜਨੂੰਨ ਨੂੰ !
ਮਚਲਿਆ ਜਟੇਟੀਏ ਨੀ !
ਬਾਰੀ ਵਿਚ ਬੈਠੀਏ ਨੀ !

ਚਾਰੇ ਪਾਸੇ ਧਨੀਆਂ ਦਾ
ਹੋ ਰਿਹਾ ਸਫ਼ਾਇਆ ਨੀ !
ਜਨਤਾ ਦਾ ਹੜ੍ਹ ਵੇਖ
ਸਿਰ ਸਿਰ ਆਇਆ ਨੀ !
ਜ਼ਾਲਮਾਂ ਦਾ ਵੇਖ ਕਿਵੇਂ
ਡੁੱਬਾ ਸਰਮਾਇਆ ਨੀ !
ਲੋਕ-ਜੁਗ ਵੇਖ ਕਿਵੇਂ
ਜ਼ਿੰਦਗੀ ਲਿਆਇਆ ਨੀ !
ਨਰਕਾਂ ਚਮੇਟੀਏ ਨੀ !
ਬਾਰੀ ਵਿਚ ਬੈਠੀਏ ਨੀ !

ਮੈਨੂੰ ਇਨਕਲਾਬ ਤਾਈਂ
ਸਿਰੇ ਚਾੜ੍ਹ ਲੈਣ ਦੇ !
ਜ਼ਾਲਮਾਂ ਦੇ ਸਿਰਾਂ ਨੂੰ
ਜ਼ਰਾ ਲਿਤਾੜ ਲੈਣ ਦੇ !
ਭੰਨ ਜ਼ਰਾ ਤੋਪਾਂ ਬੰਬਾਂ ਦੇ
ਬੁਥਾੜ ਲੈਣ ਦੇ !
ਸੂਰਜ ਨਵੀਨ ਜ਼ਿੰਦਗੀ ਦਾ
ਚਾੜ੍ਹ ਲੈਣ ਦੇ !
ਨੇੜੇ ਪਲਸੇਟੀਏ ਨੀ !
ਬਾਰੀ ਵਿਚ ਬੈਠੀਏ ਨੀ !

ਤਖ਼ਤ ਕੀ ਸੁਨਹਿਰੀ ?
ਤੈਨੂੰ ਅੱਖਾਂ ਤੇ ਬਠਾਵਾਂਗਾ !
ਪਲੰਘ ਕੀ ਨਵਾਰੀ ?
ਤੈਨੂੰ ਦਿਲ ਤੇ ਸੁਲਾਵਾਂਗਾ !
ਮਹਿਲਾਂ ਦੀਏ ਰਾਣੋ,
ਰੋਮ ਰੋਮ 'ਚ ਵਸਾਵਾਂਗਾ !
ਸ੍ਵਰਗ ਦੀ ਕੀ ਜਾਹ ?
ਤੈਨੂੰ ਜ਼ਿੰਦਗੀ ਦਿਖਾਵਾਂਗਾ !
ਹਸ ਗਭਰੇਟੀਏ ਨੀ !
ਬਾਗੀ ਵਿਚ ਬੈਠੀਏ ਨੀ !

# ਉਹ ਕਲੀ

ਰਾਤ ਖਿੜੀ ਤਾਰਿਆਂ ਦੀ ਛਾਵੇਂ,
ਪੌਣ ਸੁਗੰਧੀ ਭਰੀ !
ਚੰਨੇ ਦੇ ਚਾਨਣ ਵਿਚ ਨ੍ਹਾਤੀ,
ਨੂਰ ਨੂਰ ਹੋ ਠਰੀ !
ਤ੍ਰੇਲ-ਸਿਤਾਰੇ ਜੜੀ ਚਦਰ ਲੈ,
ਚੰਬੇ ਰੰਗੀ ਵਰੀ !
ਇੰਦ੍ਰ ਦੀਆਂ ਦਰਬਾਰੀ ਪਰੀਆਂ
ਤੋਂ ਵਧ ਸੁੰਦਰ ਪਰੀ !
ਉੱਚ ਅਕਾਸ਼ੋਂ ਆਈ ਧਰਤ ਤੇ,
ਵਿਚ ਝਮੇਲਿਆਂ ਖਲੀ !
(ਇਸ) ਖਹਿ ਖਹਿ ਲੰਘਦੀ
ਭੀੜ ਭਾੜ ਵਿਚ
ਪੈਰੀਂ ਗਈ ਦਲੀ !

ਹਾਇ, ਟੁਟ ਗਈ ਉਹ ਕਲੀ !

# ਨਿਸ਼ਾਨਾ ਸੀ ਤੇਰਾ

ਰਬ ਨੂੰ:-

ਓ ਮਸਜਿਦ ਦੇ ਮਾਲਿਕ ! ਓ ਮੰਦਰ ਦੇ ਵਾਸੀ !
ਓ ਗਿਰਜੇ ਦੇ ਦਿਓਤੇ ! ਓ ਹਿਰਦੇ ਨਿਵਾਸੀ ! !
ਓ ਨਿਰਵੈਰ ਸ਼ਕਤੀ ! ਓ ਨਿਰਭੌ ਸੁਆਮੀ ! !
ਓ ਕੁਦਰਤ ਦੇ ਕਾਦਰ ! ਓ ਹਰਕਤ ਰੂਹਾਨੀ ! !
ਬੜੀ ਇੱਕ ਗੁੰਝਲ ਅਨੋਖੀ ਪਈ ਏ !
ਮੇਰੀ ਅਕਲ ਸਮਝਣ ਤੋਂ ਕਾਸਰ ਰਹੀ ਏ !
ਤੂੰ ਦੁਨੀਆ ਬਣਾਈ, ਤੂੰ ਖ਼ਲਕਤ ਰਚਾਈ !
ਤੂੰਹੇਂ ਮੌਤ ਭੇਜੀ, ਤੂੰਹੇਂ ਜਾਨ ਪਾਈ ! !
ਤੇਰੇ ਹੁਕਮ ਵਿਚ ਸਾਰਾ ਸੰਸਾਰ ਚਲਦੈ !
ਤੇਰੇ ਹੁਕਮ ਤੋਂ ਬਾਹਰ ਪੱਤਾ ਨ ਹਿਲਦਾ !
ਜਦੋਂ ਕਿਧਰੇ ਸ੍ਰਿਸ਼ਟੀ ਏ ਗ਼ਰਕਣ ਤੇ ਆਈ,
ਤਾਂ ਅਵਤਾਰ ਬਣ ਕੇ ਤੇਰੀ ਰੂਹ ਧਾਈ !
ਤੂੰਹੇਂ ਆ ਕੇ ਈਸਾਈਅਤ ਨੂੰ ਫੈਲਾਇਆ !
ਤੂੰਹੇਂ ਆ ਕੇ ਵੇਦਾਂ ਦਾ ਚਰਚਾ ਚਲਾਇਆ !
ਤੂੰਹੇਂ ਆ ਕੇ ਇਸਲਾਮ ਦੀ ਨੀਂਹ ਰੱਖੀ !
ਫੈਲਾਈ ਤੂੰਹੇਂ ਆ ਕੇ ਦੁਨੀਆ ਤੇ ਸਿੱਖੀ !

ਮੇਰੀ ਸਮਝ ਨਾਕਸ, ਤੇਰੀ ਅਕਲ ਪੂਰਨ–
ਇਹ ਕਿਉਂ ਵਧ ਰਹੀ ਏ ਕਦੂਰਤ ਦਿਨੋ ਦਿਨ ?
ਇਹ ਕਿਉਂ ਅੱਡ ਰਸਤੇ ਤੂੰ ਆ ਕੇ ਦਿਖਾਏ ?
ਤੂੰ ਕਿਉਂ ਸਾਰੀ ਦੁਨੀਆ ਦੇ ਟੁਕੜੇ ਬਣਾਏ ?
ਜੇ 'ਏਕੇ ਦੀ ਭਗਤੀ' ਤਰਾਨਾ ਸੀ ਤੇਰਾ,
ਤਾਂ ਫੁਟ ਪਾਉਣ ਤੋਂ ਕੀ ਨਿਸ਼ਾਨਾ ਸੀ ਤੇਰਾ ?

ਮੈਂ ਮੰਨਦਾਂ, ਤੂੰ ਝਗੜੇ ਦਾ ਹਾਮੀ ਨਹੀਂ ਏਂ !
ਕਿਸੇ ਇਕ ਦਾ ਮੰਨਦਾਂ ਸੁਆਮੀ ਨਹੀਂ ਏਂ !
ਮੈਂ ਮੰਨਦਾਂ ਤੂੰ ਪਾਪੀ ਨੂੰ ਦੇਨੈ ਸਜ਼ਾਵਾਂ !
ਮੈਂ ਮੰਨਦਾਂ ਤੂੰ ਸੰਤਾਂ ਨੂੰ ਦੇਨੈ ਪਨਾਹਵਾਂ !
ਮੈਂ ਮੰਨਦਾਂ, ਤੂੰ ਜ਼ਾਲਮ ਨੂੰ ਬਰਬਾਦ ਕਰਦੈਂ !
ਮੈਂ ਮੰਨਦਾਂ ਤੂੰ ਮਜ਼ਲੂਮ ਨੂੰ ਸ਼ਾਦ ਕਰਦੈਂ !
ਪਰ ਜੇਕਰ ਬੁਰਾਈ ਤੂੰ ਪੈਦਾ ਨ ਕਰਦਾ,
ਤਾਂ ਕਿਹੜਾ ਤੇਰਾ ਕੰਮ ਸੀ ਜੋ ਨ ਸਰਦਾ ?
ਤੂੰ ਜ਼ਾਲਮ ਦੀ ਸ਼ਕਤੀ, ਤੂੰ ਪਾਪੀ ਦੀ ਖ਼ਾਹਸ਼ !
ਤੂੰ ਕਾਫ਼ਰ ਦੀ ਬੁੱਧੀ, ਤੂੰ ਦੁਸ਼ਟਾਂ ਦਾ ਸਾਹਸ !
ਤੂੰ ਨਿੰਦਕ ਦੀ ਬੋਲੀ, ਤੂੰ ਚੁਗ਼ਲੀ ਦੀ ਆਦਤ !
ਬੁਰਾਈ ਹੈ ਦੁਨੀਆ 'ਚ ਤੇਰੀ ਬਦੌਲਤ !
ਜੇ ਨੀਅਤ ਤੇਰੀ ਆਪਣੀ ਸਾਫ਼ ਹੁੰਦੀ !
ਤਾਂ ਦੁਨੀਆ 'ਚ ਹਰਗਿਜ਼ ਬੁਰਾਈ ਨ ਰਹਿੰਦੀ !
ਮੈਂ ਤੇਰੀ ਖ਼ੁਦਾਈ 'ਚ ਤਕਿਆ ਸੀ ਇਕ ਦਿਨ
ਕਿ ਪਾਣੀ ਤੇ ਅਗ ਭਿੜ ਰਹੇ ਸੀ ਦਨਾ ਦਨ !
ਜੇ ਭਗਤਾਂ ਦੇ ਹੱਥਾਂ 'ਚ ਮਾਲਾ ਸੀ ਤੇਰੀ,
ਤਾਂ ਸਾਕੀ ਦੇ ਹਥ ਵੀ ਪੈਮਾਨਾ ਸੀ ਤੇਰਾ !

ਤੂੰ ਭਗਤਾਂ ਦਾ ਰਬ ਏਂ, ਯਾ ਸਾਕੀ ਦਾ ਆਸ਼ਕ ?
ਯਾ ਮੁਢ ਤੋਂ ਹੀ ਖੁੰਝਿਆ ਨਿਸ਼ਾਨਾ ਸੀ ਤੇਰਾ ?

ਤੂੰ ਬੇਸ਼ੱਕ ਫੁਲ ਨੂੰ ਬਣਾਇਆ ਏ ਸੁੰਦਰ,
ਓਹਨੂੰ ਪਰ ਜੇ ਕੰਡਾ ਤੂੰ ਲਾਇਆ ਨ ਹੁੰਦਾ !
ਓ ਦਿੱਤਾ ਈ ਸੋਨੇ ਨੂੰ ਕਿਉਂ ਹੁਸਨ ਰੁੱਖਾ ?
ਤੂੰ ਉਸਨੂੰ ਸੁਗੰਧਤ ਬਣਾਇਆ ਤਾਂ ਹੁੰਦਾ !
ਤੂੰ ਬਖ਼ਸ਼ੀ ਏ ਮੋਰਾਂ ਨੂੰ ਸੁੰਦਰਤਾ ਡਾਢੀ,
ਜੇ ਪੈਰਾਂ ਨੂੰ ਤਕ ਤਕ ਉਹ ਰੋਂਦੇ ਨਾ ਰਹਿੰਦੇ !
ਤੂੰ ਬੇਸ਼ੱਕ ਚੰਨ ਨੂੰ ਬਣਾਇਆ ਏ ਨੂਰੀ,
ਜੇ ਦਾਗ਼ਾਂ ਦੇ ਨਾ ਓਸਨੂੰ ਡੋਬ ਪੈਂਦੇ !
ਤੂੰ ਦੀਪਕ ਨੂੰ ਦਿੱਤਾ ਏ ਚਾਨਣ ਤਾਂ ਬੇਸ਼ਕ,
ਜ਼ ਉਸਦੇ ਕਦੀ ਹੇਠ ਨ੍ਹੇਰਾ ਨ ਹੁੰਦਾ !
ਤੂੰ ਭੰਬਟ ਨੂੰ ਦਿੱਤਾ ਜੇ ਜਜ਼ਬਾ ਇਸ਼ਕ ਦਾ,
ਵਸ਼ਲ ਦਾ ਉਮਰ ਵਿਚ ਸਵੇਰਾ ਤਾਂ ਹੁੰਦਾ !
ਤੂੰ ਰੁੱਖਾਂ ਨੂੰ ਮੇਵੇ ਤਾਂ ਅਨਗਿਣਤ ਲਾਏ,
ਨ ਐਪਰ ਉਨ੍ਹਾਂ ਨੂੰ ਤੂੰ ਤੁਰਨਾ ਸਿਖਾਇਆ !
ਤੂੰ ਤਾਰੇ ਤਾਂ ਟਿਮਕਾਏ ਆਕਾਸ਼ ਅੰਦਰ,
ਪਰ ਸਭ ਨੂੰ ਤੂੰ ਗਰਦਿਸ਼ ਸਦੀਵੀ 'ਚ ਪਾਇਆ !
ਜੇ ਚੰਦਨ ਦੇ ਰੁਖ 'ਚੋਂ ਸੁਗੰਧੀ ਉਡਾਈ,
ਉਦ੍ਹੇ ਦਿਲ ਤੂੰ ਫੁੱਲਾਂ ਦਾ ਝੋਰਾ ਹੀ ਰਖਿਆ !
ਤੂੰ ਗੰਨੇ ਦੀ ਰਗ ਰਗ 'ਚ ਰਸ ਤਾਂ ਪੁਚਾਇਆ,
ਉਹਨੂੰ ਪਰ ਫਲਾਂ ਤੋਂ ਤੂੰ ਕੋਰਾ ਹੀ ਰਖਿਆ !
ਤੂੰ ਖ਼ੁਦ ਹੀ ਸਚਾਈ ਦੇ ਪੁਤਲੇ ਬਣਾ ਕੇ
ਕਿਸੇ ਨੂੰ ਤੂੰ ਸੂਲੀ ਦੇ ਉੱਤੇ ਚੜ੍ਹਾਇਆ !
ਕਿਸੇ ਦੀ ਤੂੰ ਜੀਉਂਦੇ ਦੀ ਖਲੜੀ ਲੁਹਾਈ,

ਕਿਸੇ ਨੂੰ ਤੂੰ ਤਵੀਆਂ ਦੇ ਉੱਤੇ ਜਲਾਇਆ !
ਤੂੰ ਦੁਨੀਆ 'ਚ ਜਿਹੜੀ ਵੀ ਸ਼ੈ ਹੈ ਬਣਾਈ,
ਹਰਿਕ ਵਿੱਚ ਤੈਥੋਂ ਨੁਕਸ ਰਹਿ ਗਿਆ ਏ !
ਇਹ ਤੈਥੋਂ ਹੀ ਸਾਗਰ ਦੀ ਤਹਿ ਵਿੱਚ ਨੀਲਾ
ਅਕਾਸ਼ਾਂ ਦਾ ਫਸ ਕੇ ਅਕਸ ਰਹਿ ਗਿਆ ਏ !
ਤੂੰ ਹਰ ਸ਼ੈ ਨੂੰ ਬੇਨੁਕਸ ਰਖਣਾ ਜੇ ਚਾਹੁੰਦਾ,
ਤਾਂ ਰੜ ਕੇ ਕਿਨ੍ਹੇਂ ਹਥ ਹਟਾਣਾ ਸੀ ਤੇਰਾ ?
ਤੂੰ ਭੁਲਿਆ ਏਂ ਖ਼ੁਦ ਦੋ ਜਹਾਨਾਂ ਦੇ ਮਾਲਕ,
ਖ਼ੁਦਾਈ ਦਾ ਕਿਹੜਾ ਨਿਸ਼ਾਨਾ ਸੀ ਤੇਰਾ !

ਰਬ ਵੱਲੋਂ ਜਵਾਬ:-

ਓ ਮਿੱਟੀ ਦੇ ਪੁਤਲੇ ! ਓ ਹੈਰਤ ਦੀ ਮੂਰਤ !
ਓ ਆਸ਼ਕ ਖ਼ੁਦੀ ਦੇ ! ਓ ਗ਼ੈਰਤ ਦੀ ਮੂਰਤ !
ਓ ਇਨਸਾਨ, ਤੂੰ ਵੀ ਤਾਂ ਮੇਰੀ ਏਂ ਰਚਨਾ !
ਤੂੰ ਮੇਰੀ ਹੀ ਰਚਨਾ ਤੋਂ ਚਾਹੁੰਦਾ ਏਂ ਬਚਣਾ ?
ਜੇ ਦੁਨੀਆ ਦੇ ਅੰਦਰ ਬੁਰਾਈ ਨ ਹੁੰਦੀ,
ਤਾਂ ਵੇਖਣ ਨੂੰ ਕਿਧਰੇ ਭਲਾਈ ਨ ਹੁੰਦੀ !
ਜੇ ਦੁਨੀਆ 'ਚ ਕਿਧਰੇ ਹਨੇਰਾ ਨ ਹੁੰਦਾ,
ਤਾਂ ਜੀਵਨ 'ਚ ਕਿਧਰੇ ਸਵੇਰਾ ਨ ਹੁੰਦਾ !
ਜੇ ਦੁਨੀਆ 'ਚ ਕਿਧਰੇ ਕੁੜੱਤਣ ਨ ਹੁੰਦੀ,
ਤਾਂ ਮਿੱਠਾਸ ਦੇ ਵਿੱਚ ਮਿੱਠਤ ਨ ਰਹਿੰਦੀ !
ਜੇ ਜੀਵਨ 'ਚ ਕੋਈ ਮੁਸੀਬਤ ਨ ਜਰਦਾ,
ਤਾਂ ਜੀਵਨ ਦੀ ਕੋਈ ਕਦਰ ਹੀ ਨ ਕਰਦਾ !
ਅਸਲ ਦੀ ਨਕਲ ਜੇ ਨਿਕਲਦੀ ਨ ਕੋਈ,
ਅਸਲ ਦੀ ਪਰਖ ਵੀ ਤਾਂ ਮਿਲਦੀ ਨ ਕੋਈ !

# ਚਿੱਠੀ ਮਿਲੀ

ਅਜ ਤੇਰੀ ਚਿੱਠੀ ਮਿਲੀ !
ਤੇਰੇ ਦਿਲ ਦੀ ਵਾਜ ਅਜ ਕੰਨੀਂ ਪਈ !

ਮੰਨਿਆ, ਰੀਝਾਂ ਨੇ ਤੇਰੀਆਂ ਕੁਆਰੀਆਂ,
ਮੰਨਿਆ, ਰੋ ਰੋ ਕੇ ਅਖੀਆਂ ਹਾਰੀਆਂ,
ਵਲਵਲੇ ਦਬ ਦੇ ਦਬੇ ਹੀ ਰਹੇ,
ਰਾਤ ਪਹਿਲੀ ਵੀ ਨ ਜੁੜ ਸਕੀ ਅਜੇ
ਹਾਲ ਤੇਰਾ ਜਾਣਦਾ ਮੈਂ ਚੰਗਰ ਹਾਂ
ਆਉਣ ਤੋਂ ਪਰ ਮੈਂ ਅਜੇ ਮਜਬੂਰ ਹਾਂ !

ਮੰਨਿਆ, ਉਣ ਕੇ ਤੂੰ ਰਖਿਆ ਏ ਰੁਮਾਲ,
ਮੰਨਿਆ, ਕਢਿਆ ਏ ਫੁਲ ਪਤੀਆਂ ਦੇ ਨਾਲ,
ਤੇਰੀਆਂ ਅਖੀਆਂ ਦੇ ਅੰਦਰਲਾ ਪਿਆਰ
ਆ ਰਿਹਾ ਏ ਯਾਦ ਮੈਨੂੰ ਬਾਰ ਬਾਰ।
ਯਾਦ ਕਰ ਕਰ ਹੋ ਰਿਹਾ ਮਸਰੂਰ ਹਾਂ;
ਆਉਣ ਤੋਂ ਪਰ ਮੈਂ ਅਜੇ ਮਜਬੂਰ ਹਾਂ !

ਯਾਦ ਏ ਮੈਨੂੰ ਤੇਰਾ ਉਹ ਵੇਖਣਾ,
ਓਹਲੇ ਹੋ ਹੋ ਤਾਕੀਆਂ ਦੇ ਝਾਕਣਾ,
ਸਾਹਮਣੇ ਝੁਕ ਝੁਕ ਕੇ ਆਉਣਾ, ਭੱਜਣਾ,
ਪਾਣੀ ਫੜ ਕੇ ਦੂਰੋਂ ਦੂਰੋਂ ਸੈਨਤਾਂ,
ਸੈਨਤਾਂ ਤੋਂ ਤੇਰੀਆਂ ਮੈਂ ਦੂਰ ਹਾਂ,
ਆਉਣ ਤੋਂ ਪਰ ਮੈਂ ਅਜੇ ਮਜਬੂਰ ਹਾਂ !

ਸਾਥੀਆਂ ਨੇ ਛੇੜ ਰਖਿਆ ਘੋਲ ਨੀ,
ਰਾਤ ਦਿਨ ਰਹੇ ਖ਼ੂਨ ਅਪਣਾ ਡੋਲ੍ਹ ਨੀ,
ਜ਼ਿੰਦਗੀ ਨੇ ਮੌਲਣਾ ਅਜ ਭਲਕ ਨੀ,
ਚਾਟੀਆਂ ਵਿਚ ਦੁਧ ਪੈਣਾ ਛਲਕ ਨੀ,
ਨਾਲ ਆਸਾਂ ਦੇ ਸਦਾ ਭਰਪੂਰ ਹਾਂ !
ਆਉਣ ਤੋਂ ਪਰ ਮੈਂ ਅਜੇ ਮਜਬੂਰ ਹਾਂ !

ਆਣ ਕੇ ਜਲਦੀ ਮਿਲਾਂਗਾ ਗੋਰੀਏ !
ਜੇਲ੍ਹ ਦੀ ਦੀਵਾਰ ਪਹਿਲਾਂ ਤੋੜੀਏ !
ਤੋੜਦਾ ਜੇ ਮਰ ਵੀ ਮੈਂ ਕਿਧਰੇ ਗਿਆ,
ਤੈਨੂੰ ਮੇਰੀ ਸਹੁੰ, ਨ ਰੋਵੀਂ, ਵਾਸਤਾ !
ਜੀਉਣ ਖ਼ਾਤਰ ਮਰ ਰਿਹਾ ਮਜ਼ਦੂਰ ਹਾਂ !
ਆਉਣ ਤੋਂ ਪਰ ਮੈਂ ਅਜੇ ਮਜ਼ਦੂਰ ਹਾਂ !

# ਜੀਵਨ

ਨਿਕੀਆਂ ਨਿਕੀਆਂ
ਤਿੰਨ ਕੁੜੀਆਂ ਨੇ
ਇਕ ਦਿਨ ਰਲ ਕੇ
ਬੜੀ ਅਨੋਖੀ
ਖੇਡ ਰਚਾਈ:–

ਮਿੱਟੀ ਦੀ ਇਕ ਘਾਣੀ ਵਿੱਚੋਂ
ਤਿੰਨੇ ਜਣੀਆਂ
ਉਛਲ ਉਛਲ ਕੇ
ਗੁਟਕ ਗੁਟਕ ਕੇ
ਗਿੱਲੀ ਗਿੱਲੀ
ਕੁਝ ਕੁਝ ਗਾੜ੍ਹੀ
ਚਿਕਣੀ ਚਿਕਣੀ ਮਿੱਟੀ
ਹਥ ਵਿਚ
ਥੋੜ੍ਹੀ ਥੋੜ੍ਹੀ
ਖੇਡਣ ਖ਼ਾਤਰ
ਚੁੱਕ ਲਿਆਈਆਂ !

ਤਿੰਨਾ ਨੇ ਫਿਰ
ਆਪੋ ਅਪਣੀ
ਮਿੱਟੀ ਨਾਲੋਂ
ਤੋੜ ਤੋੜ ਕੇ
ਗੁੰਨ੍ਹ ਗੁੰਨ੍ਹ ਕੇ

ਵੇਲ ਵੇਲ ਕੇ
ਥੱਪ ਥੱਪ ਕੇ
ਤਿੰਨ ਕੌਲੀਆਂ
ਪਤਲੇ ਪਤਲੇ ਥਲਿਆਂ ਵਾਲੀਆਂ
ਬੜੀਆਂ ਰੀਝਾਂ ਨਾਲ ਬਣਾਈਆਂ !

ਫਿਰ ਤਿੰਨਾ ਨੇ
ਆਪੋ ਅਪਣੀ ਕੌਲੀ
ਹੱਥਾਂ ਉੱਤੇ ਰਖ ਕੇ,
"ਆਕਾ ਬਾਕਾ
"ਚਿੜੀ ਚਿੜਾਕਾ
"ਨਾਈਆਂ ਦੇ ਘਰ
"ਕਾਲੀ ਕੁੱਤੀ,
"ਸਾਡੇ ਵਿਹੜੇ
"ਬੀਬਾ ਕਾਕਾ !"
ਕਹਿ ਕੇ, ਭੁੰਵੇ ਚਾ ਪਟਕਾਈਆਂ
ਵਾਰੋ ਵਾਰੀ ਤਿੰਨੇ ਕੌਲੀਆਂ !

ਮੈਨੂੰ ਓਦੋਂ ਯਾਦ ਆ ਗਿਆ:–
ਮਾਂ ਅਪਣੀ ਦਾ–'ਕਾਕਾ ਬਾਕਾ',
ਫੇਰ 'ਜਵਾਨੀ',
ਫੇਰ 'ਬੁਢੇਪਾ',
ਤਿੰਨੇ ਕੌਲੀਆਂ.................!

# ਇਨਕਾਰ ਨ ਕਰਦੀ

ਕਾਸ਼, ਕਿ ਤੂੰ ਇਨਕਾਰ ਨ ਕਰਦੀ !

ਟੁਟ ਗਏ ਤਾਰੇ, ਡੁਲ੍ਹ ਗਏ ਸਾਗਰ,
ਤਿੜਕ ਗਏ ਅਸਮਾਨ !
ਉਜੜ ਗਏ ਸ੍ਵਰਗਾਂ ਦੇ ਮੇਲੇ,
ਸੜੇ ਨਰਕ ਦੇ ਤ੍ਰਾਣ !
ਲੁਕ ਗਏ ਸਚਖੰਡ, ਮਿਟ ਗਈ ਸ੍ਰਿਸ਼ਟੀ,
ਦੌੜ ਗਏ ਭਗਵਾਨ !

ਭਾਵੇਂ ਅਖੀਆਂ ਚਾਰ ਨ ਕਰਦੀ !
ਕਾਸ਼, ਕਿ ਤੂੰ ਇਨਕਾਰ ਨ ਕਰਦੀ !

ਛੁਟ ਗਏ ਹਾਸੇ, ਮੁਕ ਗਏ ਰੋਣੇ,
ਤਰਸ ਗਏ ਅਰਮਾਨ !
ਮਰ ਗਈ ਹਰਕਤ, ਮੁਰਦਾ ਰੌਲੇ,
ਸੁੰਞੇ ਕੁੱਲ ਜਹਾਨ !
ਬੁਝੀਆਂ ਜੋਤਾਂ, ਗੁੰਮ ਚੇਤੰਨਤਾ,
ਹੋਂਦ ਪਈ ਬੇਜਾਨ !

ਭਾਵੇਂ ਤੂੰ ਇਕਰਾਰ ਨ ਕਰਦੀ !
ਕਾਸ਼, ਕਿ ਤੂੰ ਇਨਕਾਰ ਨ ਕਰਦੀ !

ਮੈਂ ਵੀ ਉਡਦਾ, ਤੂੰ ਵੀ ਉਡਦੀ,
ਅਪਣੇ ਅਪਣੇ ਧਿਆਨ !
ਆਸਾਂ ਸਧਰਾਂ ਰਹਿੰਦੀਆਂ ਸੱਭੇ,
ਰਹਿੰਦੇ ਕੁਲ ਘਮਸਾਣ !
ਰੀਝਾਂ ਨਾਲ ਵਲਵਲੇ ਉਠਦੇ,
ਉਠਦੇ ਸਦਾ ਤੁਫ਼ਾਨ !
ਲਹਿਰਾਂ ਅੰਦਰ ਲੰਘਦਾ ਜੀਵਨ,
ਤਾਂਘਾਂ ਵਿਚ ਗ਼ਲਤਾਨ !

ਭਾਵੇਂ ਤੂੰ ਕੁਝ ਪਿਆਰ ਨ ਕਰਦੀ !
ਕਾਸ਼, ਕਿ ਤੂੰ ਇਨਕਾਰ ਨ ਕਰਦੀ !

# ਸਾਡੀ ਅਕਲ

ਕਾਕਾ ਸਾਂ ਨਿੱਕਾ ਜਿੰਨਾ, ਬੇਅਕਲ ਤੇ ਸ਼ੁਦਾਈ ।
ਦੇਖੀ ਨਹੀਂ ਸੀ ਜਗ ਦੀ ਉਤਰਾਈ ਜਾਂ ਚੜ੍ਹਾਈ ।
ਮਿੱਟੀ ਘੱਟੇ 'ਚ ਰੁਲਣਾ, ਜਾਂ ਕਰਦੇ ਘੋਲ ਰਹਿਣਾ ।
ਘਰ ਤੋਂ ਨ ਦੂਰ ਜਾਣਾ, ਬਸ ਘਰ ਦੇ ਕੋਲ ਰਹਿਣਾ ।
ਦਿਨ ਰਾਤ ਨਚਣਾ ਟਪਣਾ, ਪਰ ਮਦਰਸੇ ਨ ਜਾਣਾ ।
ਕਰਨੀ ਸਦਾ ਬੇਅਕਲੀ, ਮੂਰਖ ਸਾਂ ਮੈਂ ਅਵਾਣਾ ।

ਇਕ ਹੋਰ ਹੈਸੀ 'ਮੁਾਜਾ', ਮੇਰੇ ਹੀ ਵਰਗਾ ਭੌਂਦੂ ।
ਮੇਰੀ ਸੀ ਅਲ 'ਝੱਲਾ', ਉਹਦੀ ਸੀ ਅਲ 'ਰੋਂਦੂ' ।
ਉਹ ਵੀ ਸੀ ਮੇਰੇ ਵਾਂਗੂ ਮਿੱਟੀ 'ਚ ਰੁਲਦਾ ਰਹਿੰਦਾ ।
ਰਹਿੰਦਾ ਸੀ ਨਾਲ ਮੇਰੇ, ਵਖਰਾ ਕਦੇ ਨਾ ਬਹਿੰਦਾ ।
ਉਹ ਸਾਡੇ ਘਰ ਸੀ ਆਉਂਦਾ, ਮੈਂ ਉਹਨਾ ਘਰ ਸੀ ਜਾਂਦਾ ।
ਦੋਹਾਂ ਦਿਲਾਂ 'ਚ ਹੈਸੀ ਵਸਿਆ ਪਿਆਰ ਸਾਂਝਾ ।
ਜਦ ਉਹ ਸੀ ਰੋਟੀ ਖਾਂਦਾ, ਮੈਂ ਖੋਹ ਕੇ ਨਸ ਜਾਂਦਾ ।

ਮੇਰੀ ਗਰਾਹੀ ਖੋਹ ਕੇ ਉਹ ਅਪਣੇ ਮੂੰਹ 'ਚ ਪਾਂਦਾ।
ਨਾ ਕੋਈ ਜੂਠ ਮੰਨਦਾ, ਸੁੱਚੇ ਸਾਂ ਦੋਵੇਂ ਹਾਣੀ।
ਨਾ ਕੋਈ 'ਹਿੰਦੂ ਰੋਟੀ', ਨਾ 'ਮੁਸਲਮਾਨ ਪਾਣੀ'।
ਭਾਈਏ ਮੇਰੇ ਨੂੰ ਉਹ ਵੀ ਕਹਿੰਦਾ ਸੀ ਹੁੰਦਾ 'ਭਾਈਆ'!
ਤੇ ਅੱਬਾ ਓਸਦੇ ਨੂੰ ਮੈਂ ਆਖਦਾ ਸਾਂ 'ਅੱਬਾ'।
ਮੈਂ ਉਸਦੀ ਮਾਂ ਨੂੰ 'ਅੰਮਾ', ਉਹ ਮੇਰੀ ਮਾਂ ਨੂੰ 'ਭਾਬੀ'।
ਆਈ ਨਹੀਂ ਸੀ ਸਾਡੇ ਦਿਲ ਵਿਚ ਕੋਈ ਖ਼ਰਾਬੀ।

ਵੱਡਾ ਹਾਂ ਹੁਣ ਮੈਂ, ਉਹ ਵੀ ਹੁਣ ਵੱਡਾ ਹੋ ਗਿਆ ਏ।
ਵਿਚਕਾਰ ਪਰ ਅਸਾਡੇ ਇਕ ਖੱਡਾ ਹੋ ਗਿਆ ਏ।
ਹੁਣ ਮੈਂ ਵੀ ਪੜ੍ਹ ਗਿਆ ਹਾਂ, ਤੇ ਉਹ ਵੀ ਪੜ੍ਹ ਗਿਆ ਏ।
ਮੰਦਰ 'ਚ ਲੁਕਿਆ ਮੈਂ, ਉਹ ਮਸਜਿਦ 'ਚ ਵੜ ਗਿਆ ਏ।
ਮਿੱਟੀ 'ਚ ਮੈਂ ਨਹੀਂ ਰੁਲਦਾ, ਉਹ ਵੀ ਹੈ ਸਾਫ਼ ਰਹਿੰਦਾ।
ਇਕ ਦੂਸਰੇ ਦਾ ਦਿਲ ਪਰ ਵਿੱਚੋਂ ਖ਼ਿਲਾਫ਼ ਰਹਿੰਦਾ।
ਦੂਈ ਦਿਲਾਂ 'ਚ ਸਾਡੇ ਆ ਗਈ ਏ ਇਤਨੀ ਡਾਢੀ,
ਰੁਲ ਰੁਲ ਕੇ ਹੋ ਰਹੀ ਏ ਮਿੱਟੀ ਖ਼ਰਾਬ ਸਾਡੀ!
ਉਹ ਹੁਣ ਵੀ ਰੋਟੀ ਖੋਂਹਦਾ ਹੈ, ਪਰ ਦਗ਼ਾ ਕਮਾ ਕੇ।
ਮੈਂ ਵੀ ਹਾਂ ਰੋਟੀ ਖੋਂਹਦਾ, ਪਰ ਹੁਣ ਛੁਰੀ ਚਲਾ ਕੇ।
ਉਹ ਵੀ ਨਹੀਂ ਜੂਠ ਖਾਂਦਾ, ਮੈਂ ਵੀ ਨਹੀਂ ਜੂਠ ਖਾਂਦਾ।
ਪਰ ਸੁੱਚੇ ਹੋ ਕੇ ਕਠਿਆਂ ਬੈਠਾ ਨਹੀਂ ਏ ਜਾਂਦਾ।
ਤੇ 'ਸੁਚ' ਇਹ ਅਸਾਡੀ ਵੇਖੇ ਜੇ ਕੋਈ ਆ ਕੇ—
ਸੁੱਚੇ ਬਣੇ ਹਾਂ ਬੈਠੇ ਤੀਜੇ ਦੀ ਜੂਠ ਖਾ ਕੇ।
ਭਾਈਏ ਮੇਰੇ ਨੂੰ ਅਜਕਲ ਉਹ ਆਖਦਾ ਹੈ 'ਕਾਫ਼ਰ'।
ਅੱਬਾ ਉਹਦੇ ਨੂੰ 'ਮੁਸਲਾ' ਕਹਿ ਮੈਂ ਕਰਾਂ ਨਿਰਾਦਰ।
ਉਹ ਮੇਰੀ ਮਾਂ ਨੂੰ 'ਸਿਖੜੀ', ਮੈਂ ਉਸਦੀ ਮਾਂ ਨੂੰ 'ਮੁਸਲੀ'।
ਇਕ ਦੂਜੇ ਦੀ ਹਾਂ ਕਰਦੇ ਤੀਜੇ ਦੇ ਕੋਲ ਚੁਗ਼ਲੀ।

ਜਦ ਨਿੱਕੇ ਨਿੱਕੇ ਸਾਂਗੇ 'ਬੇਅਕਲ' ਤੇ 'ਸ਼ੁਦਾਈ',
ਸਾਂਝੀ ਸੀ ਸਾਡੀ ਰੋਟੀ, ਸਾਂਝੇ ਸੀ ਬਾਪ ਮਾਈ।
ਮਾਪੇ ਤੇ ਭੈਣ ਭਾਈ, ਪੜ੍ਹ ਕੇ ਸਗੋਂ ਗੁਆ ਲਏ।
ਬਾਂਦਰ ਤੋਂ ਬਿੱਲੀਆਂ ਨੇ ਰੋਟੀ ਖੁਹਾਈ ਨਾਲੇ!
ਬਾਲਕ ਬਣੇ ਜੇ ਰਹਿੰਦੇ, ਪੈਂਦੇ ਨ ਇਹ ਪੁਆੜੇ–
ਮਜ਼ਹਬ ਦੇ ਉੱਤੋਂ ਝਗੜੇ, ਇਹ ਈਰਖਾ, ਇਹ ਸਾੜੇ।
ਮਾਸੂਮੀਅਤ ਸੀ ਚੰਗੀ, ਰੱਬਾ ਮੇਰੇ ਦੁਹਾਈ!
ਕਿਉਂ ਹੋ ਗਏ ਸਿਆਣੇ? ਕਿਉਂ ਅਕਲ ਸਾਨੂੰ ਆਈ?

# ਕਵਿਤਾ ਜਾਗਦੀ ਏ

ਜਦ ਯਾਦ ਕਿਤੇ ਆ ਜਾਂਦੀ ਏ,
ਰੂਹ ਤੜਪ ਤੜਪ ਚਿਚਲਾਂਦੀ ਏ,
ਅਖ ਦਰਸ਼ਨ ਨੂੰ ਲਲਚਾਂਦੀ ਏ,
ਕੁਝ ਜੀਭ ਸੁਨਾਣਾ ਚਾਂਹਦੀ ਏ,
ਕੰਨ ਸੁਣਨ ਲਈ ਕੁਝ ਤਰਸ ਜਾਣ,
ਅਖੀਆਂ 'ਚੋਂ ਤਾਂਘਾਂ ਬਰਸ ਜਾਣ;
ਮੈਂ ਵਲਵਲਿਆਂ ਨੂੰ ਟੋਂਹਦਾ ਹਾਂ,
ਲਫ਼ਜ਼ਾਂ ਦੀ ਨੀਂਦਰ ਖੋਂਹਦਾ ਹਾਂ,
ਕਾਗ਼ਜ਼ ਦੀ ਜਾਨ ਸੁਕਾਂਦਾ ਹਾਂ,
ਤੇ ਖ਼ੂਨ ਕਲਮ ਦਾ ਚੋਂਦਾ ਹਾਂ,
ਕੁਝ ਕਹਿੰਦਾ ਹਾਂ, ਕੁਝ ਸੁਣਦਾ ਹਾਂ,
ਸੁਰਤੀ ਵਿਚ ਕੋਲ ਬਠਾ ਲੈਨਾ !
ਸੁੱਤੀ ਹੋਈ ਕਵਿਤਾ ਸਦੀਆਂ ਦੀ
ਮੈਂ ਮੁੜ ਕੇ ਝੂਣ ਜਗਾ ਲੈਨਾ !

ਜ਼ੁਲਫ਼ਾਂ ਦੇ ਕੁੰਡਲ ਵੇਖ ਵੇਖ
ਮੈਂ ਹਰਫ਼ ਬਣਾਂਦਾ ਜਾਂਦਾ ਹਾਂ।
ਨੈਣਾ ਵਿਚ ਰਸ ਭਰਪੂਰ ਵੇਖ
ਲਫ਼ਜ਼ਾਂ ਵਿਚ ਰਸ ਸਰਚਾਂਦਾ ਹਾਂ।
ਵੰਗਾਂ ਅਸਮਾਨੀ ਵੇਖ ਵੇਖ
ਹਰ ਖ਼ਿਆਲ-ਉਡਾਰੀ ਲਾਂਦਾ ਹਾਂ।
ਜੋਬਨ ਦਾ ਆਇਆ ਹੜ੍ਹ ਤਕ ਕੇ
ਸਤਰਾਂ ਵਿਚ ਹੜ੍ਹ ਲੈ ਆਂਦਾ ਹਾਂ।

ਨਾਜ਼ਕ ਜਹੇ ਪੋਟੇ ਛੁਹ ਛੁਹ ਕੇ
ਹਰ ਨਕਸ਼ ਬਣਾਂਦਾ ਜਾਂਦਾ ਹਾਂ ।
ਹਰ ਅੰਗ ਅੰਗ, ਹਰ ਹਾਵ ਭਾਵ
ਸਾਕਾਰ ਦਿਖਾਂਦਾ ਜਾਂਦਾ ਹਾਂ ।
ਗਲ ਲਾਂਦਾ ਹਾਂ, ਚੁੰਮ ਲੈਂਦਾ ਹਾਂ,
ਤੇ ਅਪਣਾ ਆਪ ਗੁਆ ਲੈਨਾ !
ਆਪੇ ਵਿਚ ਸੁੱਤੀ ਕਵਿਤਾ ਨੂੰ
ਮੈਂ ਮੁੜ ਕੇ ਝੂਣ ਜਗਾ ਲੈਨਾ !

ਇਕ ਦਿਨ ਉਹ ਮੈਥੋਂ ਰੁੱਠ ਗਈ,
ਤੇ ਰੁਠ ਕੇ ਰੌਲਾ ਪਾ ਦਿੱਤਾ :
"ਇਹ ਕਵੀ ਨਹੀਂ ! ਇਹ ਕਵੀ ਨਹੀਂ !
"ਇਸ ਜਗ ਨੂੰ ਝੂਠ ਸੁਣਾ ਦਿੱਤਾ !
"ਮੈਂ ਇਸਦੇ ਦਿਲ ਦੀ ਕਵਿਤਾ ਹਾਂ,
"ਇਕ ਇੱਕ ਹਰਫ਼ ਹੈ ਅੰਗ ਮੇਰਾ !
"ਕਵਿਤਾ ਵਿਚ ਮਸਤੀ ਮੇਰੀ ਏ !
"ਹੈ ਲਫ਼ਜ਼ ਲਫ਼ਜ਼ ਵਿਚ ਰੰਗ ਮੇਰਾ !"
ਮੈਂ ਮੁਨਕਰ ਹੁੰਦਾ ਜਾਂਦਾ ਸਾਂ,
ਉਹ ਸੱਚ ਸੁਣਾਂਦੀ ਜਾਂਦੀ ਸੀ !
ਮੇਰੇ ਹਿਰਦੇ ਦੀ ਤ੍ਰਿਸ਼ਨਾ ਨੂੰ
ਉਹ ਆਪ ਬੁਝਾਂਦੀ ਜਾਂਦੀ ਸੀ !
ਇਉਂ ਕਦੀ ਕਦੀ ਮੈਂ ਝੂਠ ਬੋਲ
ਆਪੇ ਹੀ ਉਹਨੂੰ ਖਿਝਾ ਲੈਨਾ !
ਹਠ ਕਰ ਕੇ ਸੁੱਤੀ ਕਵਿਤਾ ਨੂੰ
ਮੈਂ ਮੁੜ ਕੇ ਝੂਣ ਜਗਾ ਲੈਨਾ !

# ਕਵਿਤਾ ਜਾਗਦੀ ਏ

ਜਦ ਯਾਦ ਕਿਤੇ ਆ ਜਾਂਦੀ ਏ,
ਰੂਹ ਤੜਪ ਤੜਪ ਚਿਚਲਾਂਦੀ ਏ,
ਅਖ ਦਰਸ਼ਨ ਨੂੰ ਲਲਚਾਂਦੀ ਏ,
ਕੁਝ ਜੀਭ ਸੁਨਾਣਾ ਚਾਂਹਦੀ ਏ,
ਕੰਨ ਸੁਣਨ ਲਈ ਕੁਝ ਤਰਸ ਜਾਣ,
ਅਖੀਆਂ 'ਚੋਂ ਤਾਂਘਾਂ ਬਰਸ ਜਾਣ;
ਮੈਂ ਵਲਵਲਿਆਂ ਨੂੰ ਟੋਂਹਦਾ ਹਾਂ,
ਲਫ਼ਜ਼ਾਂ ਦੀ ਨੀਂਦਰ ਖੋਂਹਦਾ ਹਾਂ,
ਕਾਗ਼ਜ਼ ਦੀ ਜਾਨ ਸੁਕਾਂਦਾ ਹਾਂ,
ਤੇ ਖ਼ੂਨ ਕਲਮ ਦਾ ਚੋਂਦਾ ਹਾਂ,
ਕੁਝ ਕਹਿੰਦਾ ਹਾਂ, ਕੁਝ ਸੁਣਦਾ ਹਾਂ,
ਸੁਰਤੀ ਵਿਚ ਕੋਲ ਬਠਾ ਲੈਨਾ !
ਸੁੱਤੀ ਹੋਈ ਕਵਿਤਾ ਸਦੀਆਂ ਦੀ
ਮੈਂ ਮੁੜ ਕੇ ਝੂਣ ਜਗਾ ਲੈਨਾ !

ਜ਼ੁਲਫ਼ਾਂ ਦੇ ਕੁੰਡਲ ਵੇਖ ਵੇਖ
ਮੈਂ ਹਰਫ਼ ਬਣਾਂਦਾ ਜਾਂਦਾ ਹਾਂ ।
ਨੈਣਾ ਵਿਚ ਰਸ ਭਰਪੂਰ ਵੇਖ
ਲਫ਼ਜ਼ਾਂ ਵਿਚ ਰਸ ਸਰਚਾਂਦਾ ਹਾਂ ।
ਵੰਗਾਂ ਅਸਮਾਨੀ ਵੇਖ ਵੇਖ
ਹਰ ਖ਼ਿਆਲ-ਉਡਾਰੀ ਲਾਂਦਾ ਹਾਂ ।
ਜੋਬਨ ਦਾ ਆਇਆ ਹੜ੍ਹ ਤਕ ਕੇ
ਸਤਰਾਂ ਵਿਚ ਹੜ੍ਹ ਲੈ ਆਂਦਾ ਹਾਂ ।

ਨਾਜ਼ਕ ਜਹੇ ਪੋਟੇ ਛੁਹ ਛੁਹ ਕੇ
ਹਰ ਨਕਸ਼ ਬਣਾਂਦਾ ਜਾਂਦਾ ਹਾਂ ।
ਹਰ ਅੰਗ ਅੰਗ, ਹਰ ਹਾਵ ਭਾਵ
ਸਾਕਾਰ ਦਿਖਾਂਦਾ ਜਾਂਦਾ ਹਾਂ ।
ਗਲ ਲਾਂਦਾ ਹਾਂ, ਚੁੰਮ ਲੈਂਦਾ ਹਾਂ,
ਤੇ ਅਪਣਾ ਆਪ ਗੁਆ ਲੈਨਾ !
ਆਪੇ ਵਿਚ ਮੁੱਤੀ ਕਵਿਤਾ ਨੂੰ
ਮੈਂ ਮੁੜ ਕੇ ਝੂਣ ਜਗਾ ਲੈਨਾ !

ਇਕ ਦਿਨ ਉਹ ਮੈਥੋਂ ਰੁੱਠ ਗਈ,
ਤੇ ਰੁਠ ਕੇ ਰੌਲਾ ਪਾ ਦਿੱਤਾ :
"ਇਹ ਕਵੀ ਨਹੀਂ ! ਇਹ ਕਵੀ ਨਹੀਂ !
"ਇਸ ਜਗ ਨੂੰ ਝੂਠ ਸੁਣਾ ਦਿੱਤਾ !
"ਮੈਂ ਇਸਦੇ ਦਿਲ ਦੀ ਕਵਿਤਾ ਹਾਂ,
"ਇਕ ਇੱਕ ਹਰਫ਼ ਹੈ ਅੰਗ ਮੇਰਾ !
"ਕਵਿਤਾ ਵਿਚ ਮਸਤੀ ਮੇਰੀ ਏ !
"ਹੈ ਲਫ਼ਜ਼ ਲਫ਼ਜ਼ ਵਿਚ ਰੰਗ ਮੇਰਾ !"
ਮੈਂ ਮੁਨਕਰ ਹੁੰਦਾ ਜਾਂਦਾ ਸਾਂ,
ਉਹ ਸੱਚ ਸੁਣਾਂਦੀ ਜਾਂਦੀ ਸੀ !
ਮੇਰੇ ਹਿਰਦੇ ਦੀ ਤ੍ਰਿਸ਼ਨਾ ਨੂੰ
ਉਹ ਆਪ ਬੁਝਾਂਦੀ ਜਾਂਦੀ ਸੀ !
ਇਉਂ ਕਦੀ ਕਦੀ ਮੈਂ ਝੂਠ ਬੋਲ
ਆਪੇ ਹੀ ਉਹਨੂੰ ਖਿਝਾ ਲੈਨਾ !
ਹਠ ਕਰ ਕੇ ਸੁੱਤੀ ਕਵਿਤਾ ਨੂੰ
ਮੈਂ ਮੁੜ ਕੇ ਝੂਣ ਜਗਾ ਲੈਨਾ !

# ਮਿਠੀਆਂ ਦੋ ਗੋਲੀਆਂ

ਰਾਣੀ, ਖਾ ਲੈ ਗੋਲੀਆਂ ਦੋ !

ਇਕ ਦਾ ਚਿੱਟਾ ਰੰਗ ਨੀ ਰਾਣੀ,
ਇਕ ਦਾ ਚਿੱਟਾ ਰੰਗ !
ਜਿਉਂ ਮੇਰਾ ਦਿਲ ਸਾਫ਼ ਬਲੌਰੀ
ਚਿੱਟਾ ਦੁਧ ਨਿਸ਼ੰਗ !
ਪਯਾਰ ਦਾ ਭਰਿਆ ਨਿਰਮਲ
ਦਿਲ ਨੀ,
ਜਿਵੇਂ ਪਹਾੜੀਂ ਬਰਫ਼ !
ਨਿਰਛਲ ਤੇ ਨਿਰਕਪਟ ਰਾਣੀਏ,
ਭਰੀ ਪਈ ਇਕ ਤਰਫ਼ !
ਪਿਘਲ ਪਿਘਲ ਕੇ ਵਗਦਾ ਜਾਵੇ
ਬਰਫ਼ਾਨੀ ਦਰਿਆ !
ਦੁਨੀਆ ਭਾਣੇ ਵਹਿਣ ਅਰੁਕਵਾਂ
ਵਹਿੰਦਾ ਦਿਲ ਮੇਰਾ !

ਦੂਜੀ ਗੋਲੀ ਲਾਲ ਨੀ ਰਾਣੀ,
ਦੂਜੀ ਗੋਲੀ ਲਾਲ !
ਜਿਉਂ ਦਿਲ ਮੇਰਾ ਕੀਤਾ ਹੋਵੇ
ਜ਼ਾਲਮ ਕਿਸੇ ਹਲਾਲ !
ਲਾਲ ਲਾਲ ਦਿਲ ਮੇਰਾ ਰਾਣੀ,
ਜ਼ਖ਼ਮੀ, ਲਹੂ ਲੁਹਾਨ !
ਅੰਦਰੋਂ ਬਾਹਰੋਂ ਪਛਿਆ ਹੋਇਆ
ਖ਼ੂਨੀ ਕਿਸੇ ਸ਼ਤਾਨ !
ਪੀੜ ਪੀੜ ਦਿਲ ਹੋਇਆ ਮੇਰਾ,
ਲੋਕਾਂ ਭਾਣੇ ਰਾਗ !
ਨਿੱਤ ਉਲੀਕਾਂ ਕਵਿਤਾ ਰਾਣੀ,
ਬੈਠ ਉਨੀਂਦੇ ਝਾਗ !

ਦਿਲ ਮੇਰੇ ਦੇ ਦੋਇ ਰੂਪ ਨੀ,
ਦਿਲ ਵਿਚ ਲਵੀਂ ਸਮੋ !
ਵੇਖੀਂ ਕਿਧਰੇ ਲਗੇ ਠੇਸ ਨਾ,
ਸੀਨੇ ਵਿੱਚ ਲੁਕੋ !

ਦੋ ਗੋਲੀਆਂ ਖਾ ਲੈ ਰਾਣੀ
ਖਾ ਲੈ ਗੋਲੀਆਂ ਦੋ !

# ਸਮਾਂ

ਸੁੰਞ-ਮਸੁੰਞੀ ਝੁੱਗੀ ਵਿੱਚੋਂ
ਨੰਗ-ਧੜੰਗੇ
ਮਾਰ ਦੁੜੰਗੇ
ਨਿੱਕੇ ਨਿੱਕੇ
ਵਿਹੜੇ ਵਾਲੀ
ਬੇਰੀ ਹੇਠਾਂ
ਖੇਡਣ ਹਿਤ
ਦੋ ਬਾਲਕ ਆਏ !

ਬਾਹਰਵਾਰ–
ਬਨੇਰੇ ਪਿੱਛੋਂ
ਸਿਖਰ ਦੁਪਹਿਰੇ
ਮੁੜ੍ਹਕੋ ਮੁੜ੍ਹਕੀ
ਸਿਰ ਤੋਂ ਪੈਰਾਂ ਤੀਕਣ ਭਿੱਜੇ,
ਸਿਰਾਂ ਉਤੇ ਦੋ ਪੰਡਾਂ ਚੁੱਕੀ,
ਰਾਹੀ, ਖਉਰੇ ਕਿਹੜੀ ਥਾਂ ਦੇ ?
ਹੰਭਦੇ ਹੰਭਦੇ
ਕੋਲੋਂ ਲੰਘ ਗਏ !

ਮੋਢਿਆਂ ਉਤੇ ਅਰਥੀ ਚੁੱਕੀ
ਖਉਰੇ ਕਿਸਦੀ ?
ਬੰਦੇ ਚਾਰ–
ਉਦਾਸੇ ਹੋਏ,

ਨਿਰਾਸੇ ਹੋਏ,
ਚੁੱਪ ਚੁਪੀਤੇ,
ਫ਼ਿਕਰਾਂ ਲੀਣੇ,
ਮੜ੍ਹੀਆਂ ਵੱਲੇ
ਤੁਰਦੇ ਜਾਂਦੇ... ... ਤੁਰਦੇ ਜਾਂਦੇ... ...
ਦੂਰ ਪਹੁੰਚ ਕੇ
ਮੇਰੀ ਅਖੀਓਂ
ਉਹਲੇ ਹੋ ਗਏ !

ਬੈਠ ਇਕੱਲਾ
ਮੈਂ ਪਿਆ ਸੋਚਾਂ :
ਇਹ ਕੀ ਹੋਇਆ ?—
    ਬਾਲਕ ਖੇਡਣ
    ਖੇਡ-ਵਿਗੁੱਤੇ !
    ਰਾਹੀ ਲੰਘਣ
    ਥੱਕੇ ਟੁੱਟੇ !
    ਅਰਥੀ ਜਾਵੇ
        ਚੁੱਪ ਚੁਪੀਤੇ !

# ਕਲਕੱਤਾ

ਸ਼ਹਿਰਾਂ ਵਿੱਚੋਂ ਸ਼ਹਿਰ ਨਿਰਾਲਾ,
ਨਾਲੇ ਗੋਰਾ ਨਾਲੇ ਕਾਲਾ,
ਉੱਚੇ ਉੱਚੇ ਬੁਰਜਾਂ ਵਾਲਾ,
ਘੁਰਨੇ ਜ਼ਹੀਆਂ ਗਲੀਆਂ ਵਾਲਾ,
ਚੌੜੀਆਂ ਚੌੜੀਆਂ ਸੜਕਾਂ ਵਾਲਾ,
ਅੜ੍ਹਕਾਂ ਵਾਲਾ, ਮੜ੍ਹਕਾਂ ਵਾਲਾ,
ਠੰਡਾ ਠੰਡਾ, ਤੱਤਾ ਤੱਤਾ,
ਅੱਖੀਂ ਡਿੱਠਾ ਮੈਂ ਕਲਕੱਤਾ !

ਕੀ ਦੱਸਾਂ ਇਸਦਾ ਮੂੰਹ-ਮੱਥਾ !
ਹਉੜੇ ਟੇਸ਼ਣ ਜਦ ਮੈਂ ਲੱਥਾ,
ਸਿਰ ਮੇਰਾ ਚਕਰਾਉਣ ਲੱਗਾ,
ਖੜਾ ਖੜਾ ਘਬਰਾਉਣ ਲੱਗਾ;
ਟੇਸ਼ਣ ਕਾਹਦਾ ? ਹਾਲ ਦੁਹਾਈ !
ਕੀੜੀਆਂ ਵਾਂਗੂੰ ਜੁੜੀ ਲੋਕਾਈ !

ਬਿੱਲੀ ਦੀ ਜਿਉਂ ਪਾ ਕੇ ਆਹਟ
ਚੂਹਿਆਂ ਨੂੰ ਪੈ ਜਾਏ ਭਾਜੜ–
ਦਰਜਨ ਦਰਜਨ ਬਚਿਆਂ ਵਾਲੇ
ਨੱਸੇ ਫਿਰਨ ਬੰਗਾਲੀ ਲਾਲੇ !
ਤੀਵੀਆਂ ਵਿਚ ਨਾ ਤੁਰਨ ਦੀ ਸੱਤਾ !
ਅੱਖੀਂ ਡਿੱਠਾ ਮੈਂ ਕਲਕੱਤਾ !

ਟੇਸ਼ਣ ਦੇ ਫਿਰ ਬਾਹਰਵਾਰ
ਸੁਣੀ ਅਨੋਖੀ ਹਾਲ ਪੁਕਾਰ.
ਕੋਈ ਪਿਆ ਵੇਚੇ ਅਖ਼ਬਾਰ,
ਕਿਤੇ ਮੋਟਰਾਂ ਦੀ ਘੂੰਕਾਰ,
ਕਿਧਰੇ ਬੱਸਾਂ ਦੀ ਭਰਮਾਰ,
ਕਿਧਰੇ ਟ੍ਰਾਮਾਂ ਦਾ ਖੜਕਾਰ !
ਇਹ ਕੀ ? ਇਹ ਕੀ ? ਹੇ ਦਾਤਾਰ !
ਡਿੱਗ ਪਿਆ ਮੈਂ ਮੂੰਹ ਦੇ ਭਾਰ !
ਚਲਿਆ ਸਾਂ ਮੈਂ ਸ੍ਵਰਗ ਸਿਧਾਰ !
ਧੱਕੇ ਤੇ ਧੱਕਾ ਹਰ ਵਾਰ !
ਏਥੇ ਹਰ ਬੰਦਾ ਮਨ-ਮੱਤਾ !
ਅੱਖੀਂ ਡਿੱਠਾ ਮੈਂ ਕਲਕੱਤਾ !

ਬੱਲੇ ਬੱਲੇ ਪੁਲ ਦੀ ਸ਼ਾਨ !
ਨੇੜੇ ਰਹਿ ਗਿਆ ਏ ਅਸਮਾਨ !
ਹੱਥ ਕੁ ਹੋਰ ਵਧਾ ਜੇ ਦੇਂਦਾ,
ਸਹੁਰੇ ਦਾ ਕੀ ਵਿਗੜ ਸੀ ਜਾਂਦਾ ?
ਹੁਗਲੀ ਵਿੱਚ ਜਹਾਜ਼ ਖਲੋਤੇ,
ਅਕਲ ਮੇਰੀ ਦੇ ਉਡ ਗਏ ਤੋਤੇ !

ਦੱਸਾਂ ਕਿਵੇਂ ਜਹਾਜ਼ ਦੀ ਸ਼ਾਨ ?
ਓਡਾ ਇਕ ਵੀ ਨਹੀਂ ਮਕਾਨ !
ਹਰਲ ਹਰਲ ਅਸਟੀਮਰ ਫਿਰਦੇ,
ਪੁਲ ਤੇ ਖੜਿਆਂ ਦੇ ਦਿਲ ਘਿਰਦੇ ।
ਬੇੜੀਆਂ ਨੱਸਣ ਬਾਲਾਂ ਹਾਰ ।
ਡੁੱਬਣ ਦੀ ਨਹੀਂ ਚਿੱਤ ਵਿਚਾਰ ।
ਡੌਰਭੌਰ ਹਾਲਤ ਵਿਚ ਮੇਰਾ
ਨਦੀ 'ਚ ਡਿਗ ਪਿਆ ਕਪੜਾ ਲੱਤਾ !
ਅੱਖੀਂ ਡਿੱਠਾ ਮੈਂ ਕਲਕੱਤਾ !

ਓਥੋਂ ਜ਼ਰਾ ਕੁ ਅੱਗੇ ਆਇਆ,
ਮੇਰਾ ਤੇ ਬਸ ਦਿਲ ਘਬਰਾਇਆ,
ਮੋਟਰ ਲੰਘੀ, ਲਾਰੀ ਆਈ,
ਟ੍ਰਾਮ ਗਈ, ਫਿਰ ਮੋਟਰ ਆਈ ।
ਏਨੀਆਂ ਲਾਰੀਆਂ ਕਿੱਥੋਂ ਆਈਆਂ ?
ਮੀਲਾਂ ਤਕ ਟ੍ਰਾਮਾਂ ਹਲਕਾਈਆਂ !
ਰਿਕਸ਼ੇ, ਸੈਕਲ ਫਿਰਨ ਅਪਾਰ !
ਆਦਮ ਦਾ ਨਾ ਕੋਈ ਸ਼ੁਮਾਰ !
ਇੱਕ ਸਕਿੰਟ ਸੜਕ ਨਾ ਵਿਹਲੀ !
ਕਿੱਥੋਂ ਹਲਕ-ਹਨੇਰੀ ਝੁੱਲੀ ?
ਏਥੇ ਹਰ ਇਕ ਕਾਹਲ-ਵਿਗੁੱਤਾ !
ਅੱਖੀਂ ਡਿੱਠਾ ਮੈਂ ਕਲਕੱਤਾ !

ਫੇਰ ਧਰਮਤੱਲੇ ਮੈਂ ਆਇਆ,
ਭੀੜ ਵੇਖ ਕੇ ਮੈਂ ਨਸ਼ਿਆਇਆ !
ਆਦਮ ਦਾ ਆਇਆ ਤੂਫ਼ਾਨ !

ਹਰ ਇਕ ਆਪੇ ਵਿਚ ਗ਼ਲਤਾਨ !
ਗੋਲਗੱਪਿਆਂ ਲਾਈ ਬਹਾਰ !
ਆਲੂ, ਛੋਲੇ, ਭੱਲੇ ਤਿਆਰ !
ਖੱਟੇ ਮਿੱਠੇ ਫਲ ਬੇਅੰਤ !
ਲੱਗੇ ਲੂਣ, ਸੁਆਦ ਅਨੰਤ !
ਚਾਹ ਦੀ ਕੋਈ ਪਿਆਲੀ ਪੀਂਦਾ,
ਕੋਈ ਵੇਖ ਵੇਖ ਕੇ ਜੀਂਦਾ,
ਕੋਈ ਚੱਟੇ ਲਿਬੜਿਆ ਪੱਤਾ !
ਅੱਖੀਂ ਡਿੱਠਾ ਮੈਂ ਕਲਕੱਤਾ !

ਇਕ ਮੈਂ ਹੋਰ ਅਜੂਬਾ ਤਕਿਆ–
ਮਸਾਂ ਮਸਾਂ ਮੈਂ ਡਿਗਣੋ ਬਚਿਆ–
ਤੱਕੀ ਇੱਕ ਦੁਮੰਜ਼ਲੀ 'ਬੱਸ',
ਰਿਹਾ ਨ ਆਪੇ ਉੱਤੇ ਵੱਸ,
ਵੇਖ ਵੇਖ ਬੁੱਧੀ ਚਕਰਾਵੇ,
ਬਿਲਡਿੰਗ ਦੀ ਬਿਲਡਿੰਗ ਪਈ ਜਾਵੇ !
ਡ੍ਰਾਵਰ ਦੇਖੇ ਬੜੇ ਕਮਾਲ !
ਚਿਹਰਿਆਂ ਉੱਤੇ ਭਖਣ ਜਲਾਲ !
ਲੱਖਾਂ ਦੀ ਹੋ ਜਾਵੇ ਭੀੜ,
ਨਿਕਲ ਜਾਣ ਭੀੜਾਂ ਨੂੰ ਚੀਰ !
ਵਟ ਤੇ ਵਟ ਮੁੱਛਾਂ ਨੂੰ ਦਿੱਤਾ !
ਅੱਖੀਂ ਡਿੱਠਾ ਮੈਂ ਕਲਕੱਤਾ !

ਦਿਨ ਵੇਲੇ ਵੀ ਗਹਿਮਾ ਗਹਿਮ,
ਰਾਤੀਂ ਉਸਤੋਂ ਵਧ ਕੇ ਹੁੰਮ !
ਬਿਜਲੀ ਦਾ ਏਡਾ ਪਾਸਾਰ–

ਰੰਗ ਬਰੰਗੇ ਦਿਸਣ ਅਕਾਰ !
ਦੋ ਪੈਸੇ ਦੇ ਕੇ ਅਸਵਾਰੀ,
ਗਾਹ ਲਓ ਭਾਵੇਂ ਧਰਤੀ ਸਾਰੀ ।
ਯੂ. ਪੀ., ਸੀ. ਪੀ. ਤੇ ਬੰਗਾਲ.
ਆਣ ਜੁੜੇ ਮਦਰਾਸ, ਪੰਜਾਬ ।
'ਕੱਠਾ ਹੋਇਆ ਹਿੰਦੁਸਤਾਨ !
ਵਾਹ ਵਾ ਕਲਕੱਤੇ ਦੀ ਸ਼ਾਨ !
ਰੰਗ ਬਰੰਗਾ, ਰੰਗੀਂ ਰੱਤਾ !
ਅੱਖੀਂ ਡਿੱਠਾ ਮੈਂ ਕਲਕੱਤਾ !

ਤੱਕੋ ਇੱਕ ਅਨੋਖੀ ਸ਼ਾਨ–
ਏਥੋਂ ਦੇ ਮਜ਼ਦੂਰ, ਕਿਸਾਨ,
ਜੀਵਨ ਨੂੰ ਕਰ ਰਹੇ ਪਿਆਰ,
ਲਾਠੀ, ਗੋਲੀ ਰਹੇ ਸਹਾਰ !
ਪੁੱਟ ਪੁੱਟ ਸਰਮਾਇਆਦਾਰੀ,
ਹੁਗਲੀ ਦੇ ਵਿਚ ਜਾਵਣ ਤਾਰੀ !
ਜ਼ਾਲਮ ਦਾ ਕਰ ਕੰਮ ਤਮਾਮ,
ਸਾਜ ਰਹੇ ਇਕ ਨਵਾਂ ਨਜ਼ਾਮ !
ਲੱਭ ਲਿਆ ਲੋਕਾਂ ਨੇ ਰਾਹ !
ਜੀਵਨ ਦਾ ਭਰਪੂਰ ਉਮਾਹ !
ਜਾਗ ਪਈ ਏਥੋਂ ਦੀ ਜਨਤਾ !
ਅੱਖੀਂ ਡਿੱਠਾ ਮੈਂ ਕਲਕੱਤਾ !

# ਮੇਲਾ

ਬੱਲੇ ਬੱਲੇ ਭਈ ਮੇਲੇ ਦੀਆਂ ਹਦ ਰੌਣਕਾਂ !
ਰੰਗ ਰੰਗ ਦੇ ਤਮਾਸ਼ੇ ਆਏ,
ਭਈ ਮੇਲੇ ਦੀਆਂ ਹਦ ਰੌਣਕਾਂ !

ਬੱਲੇ ਬੱਲੇ ਪੰਘੂੜਿਆਂ ਦੀ ਮੌਜ ਲਗ ਗਈ !
ਬੁਢੇ ਬੁਢੀਆਂ ਤੇ ਆਈ ਜਵਾਨੀ,
ਪੰਘੂੜਿਆਂ ਦੀ ਮੌਜ ਲਗ ਗਈ !

ਬੱਲੇ ਬੱਲੇ ਭਈ ਹਟ ਹਲਵਾਈਆਂ ਦੇ !
ਜਟ ਵਣਜ ਖਾਲ ਦਾ ਕਰਦਾ,
ਭਈ ਹਟ ਹਲਵਾਈਆਂ ਦੇ !

ਰੰਗ ਬਰੰਗੇ ਦਿਸਣ ਅਕਾਰ !
ਦੋ ਪੈਸੇ ਦੇ ਕੇ ਅਸਵਾਰੀ,
ਗਾਹ ਲਓ ਭਾਵੇਂ ਧਰਤੀ ਸਾਰੀ ।
ਯੂ. ਪੀ., ਸੀ. ਪੀ. ਤੇ ਬੰਗਾਲ.
ਆਣ ਜੁੜੇ ਮਦਰਾਸ, ਪੰਜਾਬ ।
'ਕੱਠਾ ਹੋਇਆ ਹਿੰਦੁਸਤਾਨ !
ਵਾਹ ਵਾ ਕਲਕੱਤੇ ਦੀ ਸ਼ਾਨ !
ਰੰਗ ਬਰੰਗਾ, ਰੰਗੀਂ ਰੱਤਾ !
ਅੱਖੀਂ ਡਿੱਠਾ ਮੈਂ ਕਲਕੱਤਾ !

ਤੱਕੋ ਇੱਕ ਅਨੋਖੀ ਸ਼ਾਨ–
ਏਥੋਂ ਦੇ ਮਜ਼ਦੂਰ, ਕਿਸਾਨ,
ਜੀਵਨ ਨੂੰ ਕਰ ਰਹੇ ਪਿਆਰ,
ਲਾਠੀ, ਗੋਲੀ ਰਹੇ ਸਹਾਰ !
ਪੁੱਟ ਪੁੱਟ ਸਰਮਾਇਆਦਾਰੀ,
ਹੁਗਲੀ ਦੇ ਵਿਚ ਜਾਵਣ ਤਾਰੀ !
ਜ਼ਾਲਮ ਦਾ ਕਰ ਕੰਮ ਤਮਾਮ,
ਸਾਜ ਰਹੇ ਇਕ ਨਵਾਂ ਨਜ਼ਾਮ !
ਲੱਭ ਲਿਆ ਲੋਕਾਂ ਨੇ ਰਾਹ !
ਜੀਵਨ ਦਾ ਭਰਪੂਰ ਉਮਾਹ !
ਜਾਗ ਪਈ ਏਥੋਂ ਦੀ ਜਨਤਾ !
ਅੱਖੀਂ ਡਿੱਠਾ ਮੈਂ ਕਲਕੱਤਾ !

# ਮੇਲਾ

ਬੱਲੇ ਬੱਲੇ ਭਈ ਮੇਲੇ ਦੀਆਂ ਹਦ ਰੌਣਕਾਂ !
ਰੰਗ ਰੰਗ ਦੇ ਤਮਾਸ਼ੇ ਆਏ,
ਭਈ ਮੇਲੇ ਦੀਆਂ ਹਦ ਰੌਣਕਾਂ !

ਬੱਲੇ ਬੱਲੇ ਪੰਘੂੜਿਆਂ ਦੀ ਮੌਜ ਲਗ ਗਈ !
ਬੁਢੇ ਬੁਢੀਆਂ ਤੇ ਆਈ ਜਵਾਨੀ,
ਪੰਘੂੜਿਆਂ ਦੀ ਮੌਜ ਲਗ ਗਈ !

ਬੱਲੇ ਬੱਲੇ ਭਈ ਹਟ ਹਲਵਾਈਆਂ ਦੇ !
ਜਟ ਵਣਜ ਥਾਲ ਦਾ ਕਰਦਾ,
ਭਈ ਹਟ ਹਲਵਾਈਆਂ ਦੇ !

ਬੱਲੇ ਬੱਲੇ ਭਈ ਕੁੜਤੀ ਮਲਮਲ ਦੀ !
ਜੱਟੀ ਤਣੀਆਂ ਤੋੜਦੀ ਜਾਵੇ,
ਭਈ ਕੁੜਤੀ ਮਲਮਲ ਦੀ !

ਬੱਲੇ ਬੱਲੇ ਭਈ ਡੋਰੀਆ ਅੰਗੂਰੀ ਰੰਗ ਦਾ !
ਵਿਚੋਂ ਨਾਗ ਝਾਤੀਆਂ ਮਾਰੇ,
ਭਈ ਡੋਰੀਆ ਅੰਗੂਰੀ ਰੰਗ ਦਾ !

ਬੱਲੇ ਬੱਲੇ ਜਲੇਬੀਆਂ ਤੇ ਕਹਿਰ ਟੁਟਿਆ !
ਜੱਟੀ ਹਲਕ ਹਲਕ ਪਈ ਖਾਵੇ,
ਜਲੇਬੀਆਂ ਤੇ ਕਹਿਰ ਟੁਟਿਆ !

ਬੱਲੇ ਬੱਲੇ ਭਈ ਹੱਥਾਂ ਉਤੇ ਗੁਟ-ਘੜੀਆਂ !
ਐਵੇਂ ਕੁੜੀਆਂ ਦਿਖਾਵਾ ਰਖਿਆ !
ਭਈ ਹੱਥਾਂ ਉਤੇ ਗੁਟ-ਘੜੀਆਂ !

ਬੱਲੇ ਬੱਲੇ ਭਈ ਭੁਬ ਉਤੇ ਭੁਬ ਵਜਦੀ !
ਜ਼ਟ ਪੀ ਕੇ ਹਵਾਵਾਂ ਉਤੇ ਉਡਿਆ,
ਭਈ ਭੁਬ ਉਤੇ ਭੁਬ ਵਜਦੀ !

ਬੱਲੇ ਬੱਲੇ ਭਈ ਅਖ ਨਾਲ ਅਖ ਮੇਲਦੀ !
ਹਾਣ ਭਾਲਦੀ ਬੇਹਾਲ ਜਵਾਨੀ,
ਭਈ ਅਖ ਨਾਲ ਅਖ ਮੇਲਦੀ !

ਬੱਲੇ ਬੱਲੇ ਭਈ ਮੇਲਾ ਆਯਾ ਭਾਗਾਂ ਵਾਲੜਾ !
ਰੂਹਾਂ ਚਿਰਾਂ ਦੀ ਵਿਛੁੰਨੀਆਂ ਮੇਲੇ,
ਭਈ ਮੇਲਾ ਆਇਆ ਭਾਗਾਂ ਵਾਲੜਾ !

# ਇਕ ਬਿੰਦੀ

ਮੈਂ ਵਾਹਿਆ ਇਕ ਚਿੱਤਰ ਸੁਹਣਾ
ਰੰਗ ਰੰਗਾਂ ਦੇ ਨਾਲ ।
ਚਾਨਣ, ਛਾਵਾਂ, ਡੂੰਘ, ਉਭਾਰਾਂ,
ਉਘੜੇ ਬੜੇ ਕਮਾਲ ।
ਪਰ ਇਸ ਚਿੱਤਰ ਦੇ ਅਦਰਸ਼ ਵਿਚ
ਇਕ ਬਿੰਦੀ ਦੀ ਥੋੜ ।
ਜਿਸ ਬਾਝੋਂ ਹੈ ਅਜੇ ਅਧੂਰਾ,
ਪਵੇ ਤਾਂ ਪੈ ਜਾਇ ਲੋਹੜ–
ਸਾਗਰ ਧਰਤੀ ਤਾਈਂ ਸਮੇਟੇ,
ਢਹੇ ਹਿਮਾਲਾ ਚਿੱਤ ।
ਧਰਤੀ ਉਲਟ ਅਕਾਸ਼ ਪਾਟ ਜਾਇ,
ਛਿੜ ਪਏ ਤਾਂਡਵ ਨ੍ਰਿਤ ।

ਇਕ ਬਿੰਦੀ ਬਿਨ ਹੁਨਰ ਅਕਾਰਥ !
ਇਕ ਬਿੰਦੀ ਬਿਨ ਚਿਤਰ ਅਕਾਰਥ !
ਇਕ ਬਿੰਦੀ ਬਿਨ ਸਮਾਂ ਅਕਾਰਥ !
ਇਕ ਬਿੰਦੀ ਬਿਨ ਮੈਂ ਵੀ ਅਕਾਰਥ !

ਇਕ ਬਿੰਦੀ ਤੋਂ ਸ੍ਰਿਸ਼ਟੀ ਉਜੜੇ,
ਇਕ ਬਿੰਦੀ ਬਿਨ ਕੋਝ !
ਕੋਝ ਸਹਾਂ ਯਾ ਸ੍ਰਿਸ਼ਟ ਉਜਾੜਾਂ ?
ਅਕਲ ਮੇਰੀ ਤੇ ਬੋਝ !

# ਰੈੱਡ ਜ਼ੁਕਾਮ

ਨਾ ਪਾਇਆ ਕਰ ਲਾਲ ਕਮੀਜ਼ !

ਦੱਬੀ ਰੱਖ ਕੁੜੇ ਦਿਲ ਅੰਦਰ
ਅਪਣੇ ਦਿਲ ਦੀ ਕੁੜੀਏ ਰੀਝ !
ਨਾ ਪਾਇਆ ਕਰ ਲਾਲ ਕਮੀਜ਼ !

ਸਰਮਾਏ ਦੇ ਖ਼ੂਨੀ ਦੰਦ
ਪੀ ਪੀ ਖ਼ੂਨ ਜੋ ਫਿੱਟੇ ਹੋਏ,
ਆਦਮ-ਖ਼ੋਰ ਮਨੁੱਖੀ ਰਤ ਨੂੰ
ਗਟ ਗਟ ਪੀਂਦੇ ਸਮਝ ਸ਼ਰਾਬ !
ਪੈਰਾਂ ਹੇਠ ਮਧੋਲੀ ਜਾਵਣ
ਉਠਦਾ ਸੁੰਦਰ ਸੂਹਲ ਸ਼ਬਾਬ !
ਜੋਬਨ ਅਪਣਾ ਕੱਜਣ ਖ਼ਾਤਰ
ਤੂੰ ਪਾਈ ਏ ਲਾਲ ਸਮੀਜ !
ਖ਼ੂਨੀ ਦੰਦ ਪਾੜ ਨਾ ਦੇਵਣ,
ਨਾ ਪਾਇਆ ਕਰ ਲਾਲ ਕਮੀਜ਼ !

ਚੜ੍ਹਦਿਓਂ ਉੱਠੀ ਲਾਲ ਹਨੇਰੀ,
ਵਧਦਾ ਆਵੇ ਲਾਲ ਤੂਫ਼ਾਨ !
ਲਾਲੋ ਲਾਲ ਮਨੁੱਖੀ ਚਿਹਰੇ
ਤਕ ਕੇ ਭੱਜਣ ਪਏ ਸ਼ਤਾਨ !
ਲਾਲ ਹਨੇਰੀ ਲਾਲ ਬਣਾਏ
ਦੁਨੀਆ ਦੇ ਮਜ਼ਦੂਰ ਕਿਸਾਨ !
ਲਾਲੀ ਨੇ ਅਜ ਆਣ ਸਜਾਏ
ਬਾਲਕ, ਬਿਰਧ, ਰੰਗੀਨ ਜਵਾਨ !
ਧਨੀਆਂ ਦੇ ਫਿਰ ਗਏ ਦਿਮਾਗ਼,
ਛੁੱਟੇ ਹੱਥੋਂ ਲਹੂ ਦੇ ਜਾਮ !
ਥਾਂ ਥਾਂ ਨਜ਼ਲਾ ਪਏ ਖਿਲਾਰਨ,
ਐਸਾ ਹੋਇਆ "ਰੈੱਡ ਜ਼ੁਕਾਮ" !
ਲਾਲੀ ਆਈ ਦੈਂਤਾਂ ਖ਼ਾਤਰ
ਲੈ ਕੇ ਅੱਜ ਮੌਤ-ਪੈਗ਼ਾਮ !

ਸਿਰ ਤੇਰੇ ਤੇ ਲਾਲ ਦੁਪੱਟਾ,
ਨਾਲੇ ਪਾਈ ਲਾਲ ਸਮੀਜ !
ਮੇਰੀ ਗਲ ਤੇ ਹੱਸ ਨ ਕੁੜੀਏ,
ਨਾ ਪਾਇਆ ਕਰ ਲਾਲ ਕਮੀਜ਼ !

# ਬਦਨਾਮ ਹੋ ਗਿਆ ਹਾਂ

ਦਿਲ ਵਿਚ ਦਰਦ ਲੈ ਕੇ, ਅਖੀਆਂ 'ਚੋਂ ਕੇਰ ਹੰਝੂ !
ਪੱਥਰ-ਦਿਲਾਂ ਦੇ ਅੱਗੇ, ਕਰ ਕਰ ਕੇ ਢੇਰ ਹੰਝੂ !
ਇਕ ਦਾ ਮੈਂ ਬਣਦਾ ਬਣਦਾ
ਅਜ ਆਮ ਹੋ ਗਿਆ ਹਾਂ !
ਬਦਨਾਮ ਹੋ ਗਿਆ ਹਾਂ !

ਧੋਂਦਾ ਸਾਂ ਗੰਦਗੀ ਨੂੰ, ਮੈਂ ਗੰਦ ਕੋਲ ਬਹਿ ਕੇ !
ਚਿੱਕੜ ਛੁਡਾ ਰਿਹਾ ਸਾਂ, ਚਿੱਕੜ ਦੇ ਵਿੱਚ ਰਹਿ ਕੇ !
ਹੀਰਾ ਸਾਂ, ਚਮਕਦਾ ਹੀ
ਬੇਦਾਮ ਹੋ ਗਿਆ ਹਾਂ !
ਬਦਨਾਮ ਹੋ ਗਿਆ ਹਾਂ !

ਪੰਛੀ ਨੂੰ ਪਿੰਜਰੇ 'ਚੋਂ, ਆ ਕੇ ਉਡਾਣ ਲੱਗਾ !
ਮੈਂ ਤੋੜ ਤੋੜ ਸੀਖਾਂ, ਕੈਦੀ ਛੁਡਾਣ ਲੱਗਾ !
ਆਜ਼ਾਦੀਆਂ ਦਾ ਆਸ਼ਕ
ਬੇ-ਧਾਮ ਹੋ ਗਿਆ ਹਾਂ !
ਬਦਨਾਮ ਹੋ ਗਿਆ ਹਾਂ !

ਦੇਂਦਾ ਰਿਹਾ ਦਿਲਾਸਾ, ਭੌਰਾਂ ਦੇ ਕੋਲ ਜਾ ਕੇ !
ਚੁੰਮਦਾ ਰਿਹਾ ਮੈਂ ਮੁਖੜਾ, ਕਲੀਆਂ ਦਾ ਦੁਖ ਵੰਡਾ ਕੇ !
ਜੀਵਨ-ਪ੍ਰਭਾਤ ਦਸਦਾ
ਮੈਂ ਸ਼ਾਮ ਹੋ ਗਿਆ ਹਾਂ !
ਬਦਨਾਮ ਹੋ ਗਿਆ ਹਾਂ !

ਜਿਸਨੂੰ ਉਦਾਸ ਤਕਿਆ, ਓਸੇ ਦਾ ਗ਼ਮ ਭੁਲਾਇਆ !
ਰੂਹਾਂ ਤਿਹਾਈਆਂ ਨੂੰ, ਦਿਲ ਦਾ ਲਹੂ ਪਿਲਾਇਆ !
ਦੂਜੇ ਦੇ ਕੰਮ ਆਉਂਦਾ
ਨਾਕਾਮ ਹੋ ਗਿਆ ਹਾਂ !
ਬਦਨਾਮ ਹੋ ਗਿਆ ਹਾਂ !

ਪਾਗਲ ਕਿਹਾ ਕਿਸੇ ਨੇ, ਕੋਈ ਕਹੇ ਅਵਾਰਾ !
ਮੂਰਖ ਕਿਹਾ ਕਿਸੇ ਨੇ, ਕੋਈ ਕਹੇ ਨਕਾਰਾ !
ਇਕ ਨਾਮ ਨੂੰ ਜਿਵਾਉਂਦਾ
ਬੇ-ਨਾਮ ਹੋ ਗਿਆ ਹਾਂ !
ਬਦਨਾਮ ਹੋ ਗਿਆ ਹਾਂ !

## ਕੋਈ ਗੱਲ ਸੀ

ਆਪਣੀ ਦੁਨੀਆ 'ਚ ਬੈਠਾ ਸੀ ਕਵੀ;
ਨਾਲ ਦੀ ਦੁਨੀਆ 'ਚ ਦੋ ਰੂਹਾਂ ਮਗਨ !
ਗੂੜ੍ਹਿਆਂ ਵਿਸ਼ਿਆਂ ਦੀ ਕੋਈ ਗੱਲ ਸੀ !

ਆਪਣੀ ਦੁਨੀਆ 'ਚ ਬੈਠਾ ਸੀ ਕਵੀ–
ਆਪਣੇ ਖ਼ਿਆਲਾਂ ਅੰਦਰ ਡੁੱਬਾ ਪਿਆ,
ਧਿਆਨ ਚੌਗਿਰਦੇ ਦਾ ਕੋਈ ਨਾ ਰਿਹਾ,
ਤਕ ਰਿਹਾ ਸੀ ਫ਼ਲਸਫ਼ੇ ਦੀ ਸ਼ੀਤ ਵਿਚ,
ਮਗਨ ਸੀ ਅਪਣੇ ਹੀ ਦਿਲ ਦੇ ਗੀਤ ਵਿਚ,
ਹੌਲੀ ਹੌਲੀ ਲਿਖ ਰਿਹਾ !

ਏਨੇ ਨੂੰ ਧਰਤੀ ਨੇ ਪਾਸਾ ਪਰਤਿਆ,
ਇੱਕ ਅੰਗੜਾਈ ਲਈ :
ਤਾਰਾ-ਮੰਡਲ ਟੋਟੇ ਟੋਟੇ ਹੋ ਗਿਆ,
ਚੰਦ, ਸੂਰਜ ਹੇਠ ਆ ਪੀੜੇ ਗਏ,
ਵਾਯੂ ਮੰਡਲ ਪਲ 'ਚ ਖ਼ਾਲੀ ਹੋ ਗਿਆ,
ਸਾਹ ਆਉਣੋ ਰੁਕ ਗਿਆ,
ਪੰਧ ਸਦੀਆਂ ਦੇ ਸਮੇ ਦਾ ਮੁਕ ਗਿਆ,
ਘੋਰ ਚੁਪ ਚਾਂ ਛਾ ਗਈ,
ਸ਼ਾਂਤ ! ਜਿਉਂ ਇਕ ਸ਼ਾਂਤ ਦਿਨ ਸਾਗਰ
ਗੰਭੀਰ !

ਅਚਨਚੇਤ ਇਕ ਐਸਾ ਭਾਂਬੜ ਮੱਚਿਆ—
ਝੁਲਸ ਉਠਿਆ ਧਰਤ ਦਾ ਪਾਸਾ ਨਵਾਂ,
ਜ਼ੱਰਾ ਜ਼ੱਰਾ ਤੜਫ਼ਿਆ,
ਪੌਣ ਪਾਣੀ ਲੁੱਛਿਆ,
ਗਗਨ ਸਾਰਾ ਤਿੜਕਿਆ,
ਧੂੰਆਂ ਧੂੰਆਂ ਹੋ ਗਿਆ,
ਜੱਗ ਨਜ਼ਰੋਂ ਲੁਕ ਗਿਆ,
ਪਰ ਸਮਝ ਆਈ ਨਹੀਂ !
ਗੂੜ੍ਹਿਆਂ ਵਿਸ਼ਿਆਂ ਦੀ ਕੋਈ ਗੱਲ ਸੀ !

# ਮੈਂ ਗੀਤ ਝਨਾ ਦੇ ਗਾਂਦਾ ਹਾਂ

ਮੈਂ ਸੁੱਤੀ ਹੀਰ ਜਗਾਂਦਾ ਹਾਂ,
ਸੋਹਣੀ ਨੂੰ ਪਿਆ ਬੁਲਾਂਦਾ ਹਾਂ,
ਆਸ਼ਕ ਦੀ ਵੰਝਲੀ ਬਣ ਬਣ ਕੇ
ਮੈਂ ਸੱਦ ਇਲਾਹੀ ਲਾਂਦਾ ਹਾਂ !
ਮੈਂ ਗੀਤ ਝਨਾ ਦੇ ਗਾਂਦਾ ਹਾਂ !

ਦਿਲ ਅੰਦਰ ਉਠਣ ਉਛਾਲ ਵਲੇ !
ਸੀਨੇ ਵਿਚ ਉਠਣ ਭੁਚਾਲ ਵਲੇ !
ਅਖੀਆਂ 'ਚੋਂ ਵਗਣ ਉਬਾਲ ਵਲੇ !
ਦਰਦਾਂ ਦੀ ਕਸਕ ਸੁਣਾਂਦਾ ਹਾਂ !
ਮੈਂ ਗੀਤ ਝਨਾ ਦੇ ਗਾਂਦਾ ਹਾਂ !

ਲਹਿਰਾਂ ਨੂੰ ਪਈਆਂ ਗ਼ਸ਼ੀਆਂ ਨੀ,
ਅਜ ਕਲਵਲ ਕਲਵਲ ਮਛੀਆਂ ਨੀ,
ਗਹਿਰਾਈਆਂ ਅੰਦਰੋਂ ਪਛੀਆਂ ਨੀ !
ਮੈਂ ਦਿਲ ਦੇ ਜ਼ਖ਼ਮ ਦਿਖਾਂਦਾ ਹਾਂ !
ਮੈਂ ਗੀਤ ਝਨਾ ਦੇ ਗਾਂਦਾ ਹਾਂ !

ਅਜ ਬੇਲਿਆਂ ਵਿਚ ਵੈਰਾਨੀ, ਹੋ !
ਅਜ ਮੰਗੂਆਂ ਤੇ ਹੈਰਾਨੀ, ਹੋ !
ਵਿਚ ਤ੍ਰਿਵਣਾ ਦੇ ਸੁੰਨਸਾਨੀ, ਹੋ !
ਸੁੰਨਸਾਨ ਫ਼ਜ਼ਾ ਛਣਕਾਂਦਾ ਹਾਂ !
        ਮੈਂ ਗੀਤ ਝਨਾ ਦੇ ਗਾਂਦਾ ਹਾਂ !

ਕਚਿਆਂ ਦੇ ਜ਼ਮਾਨੇ ਬੀਤ ਗਏ,
ਜੋਗੀ ਦੇ 'ਫ਼ਸਾਨੇ ਬੀਤ ਗਏ,
ਬੰਧਨ ਉਹ ਪੁਰਾਣੇ ਬੀਤ ਗਏ,
ਮੈਂ ਨਵਾਂ ਸਮਾਜ ਰਚਾਂਦਾ ਹਾਂ !
        ਮੈਂ ਗੀਤ ਝਨਾ ਦੇ ਗਾਂਦਾ ਹਾਂ !

ਕਿਉਂ ਇਸ਼ਕ ਮੁਹੱਬਤ ਪਾਪ ਰਹੇ ?
ਕਿਉਂ ਆਸ਼ਕ ਨੂੰ ਸੰਤਾਪ ਰਹੇ ?
ਕਿਉਂ ਧਰਤੀ ਤੇ ਵਿਰਲਾਪ ਰਹੇ ?
ਮੈਂ ਰੋਂਦੇ ਨੈਣ ਹਸਾਂਦਾ ਹਾਂ !
        ਮੈਂ ਗੀਤ ਝਨਾ ਦੇ ਗਾਂਦਾ ਹਾਂ !

ਆਵੋ ਨੀ ਸੋਹਣੀਓਂ, ਨੱਚ ਲਵੋ !
ਆਵੋ ਨੀ ਹੀਰੋ, ਮੱਚ ਲਵੋ !
ੳ ਪ੍ਰੀਤਾਂ ਵਾਲਿਓ, ਰੱਚ ਲਵੋ !
ਦਿਲ ਚਰਨਾ ਹੇਠ ਵਿਛਾਂਦਾ ਹਾਂ !
        ਮੈਂ ਗੀਤ ਝਨਾ ਦੇ ਗਾਂਦਾ ਹਾਂ !

# ਜ਼ਿੰਦਗੀ

ਅੱਤ ਦੀ ਸ੍ਰਿਸ਼ਟੀ 'ਚ ਵੇਖੀ ਚੁੱਪ ਚਾਂ,
ਨਾਲ ਹੀ ਕੜਕਣ ਭਿਆਨਕ ਬਿਜਲੀਆਂ !
ਪਯਾਰ, ਨਫ਼ਰਤ, ਸੀਲਤਾ, ਨੇਕੀ, ਬਦੀ,
ਪਰ ਸਮਝ ਆਈ ਨ ਕੀ ਹੈ ਜ਼ਿੰਦਗੀ ?

ਬੱਦਲਾਂ ਨੇ ਗਰਜ ਕੇ ਅੱਗੋਂ ਕਿਹਾ :
ਜ਼ਿੰਦਗੀ ਦਾ ਭਾਵ ਹੈ ਸਿੱਧਾ ਜਿਹਾ–
ਕੜਕਣਾ ਤੇ ਗਰਜਣਾ ਤੇ ਹੱਸਣਾ,
ਉੱਠਣਾ ਤੇ ਡਿੱਗਣਾ ਤੇ ਵੱਸਣਾ,
ਜ਼ੱਰੇ ਜ਼ੱਰੇ ਵਿੱਚ ਭਰਨੀ ਤਾਜ਼ਗੀ,
ਜ਼ਿੰਦਗੀ, ਏਹੋ ਹੀ ਹੈ ਬਸ ਜ਼ਿੰਦਗੀ !

ਕੋਲੋਂ ਇਕ ਆਵਾਜ਼ ਆਈ ਫੁੱਲ ਦੀ :
ਜ਼ਿੰਦਗੀ ਏਧਰ ਪਈ ਹੈ ਝੂਲਦੀ !
ਰਾਤ ਦਿਨ ਖਿੜਨਾ ਤੇ ਹਸਣਾ ਮੁਸ਼ਕਣਾ,
ਭਾਵੇਂ ਆਏ ਮੌਤ, ਪਰ ਨਾ ਡੁਸਕਣਾ,
ਰੱਖਣੀ ਦਿਲ ਵਿਚ ਨਹੀਂ ਨਾਰਾਜ਼ਗੀ !
ਜ਼ਿੰਦਗੀ, ਬਸ ਹੱਸਣਾ ਹੈ ਜ਼ਿੰਦਗੀ !

ਤਾਰਾ ਇਕ ਆਕਾਸ਼ ਵਿੱਚੋਂ ਟੁੱਟਿਆ,
ਉਸਨੇ ਵੀ ਚਾਨਣ ਮੇਰੇ ਵਲ ਸੁੱਟਿਆ :
ਜ਼ਿੰਦਗੀ ਹੈ ਦਮਕਣਾ ਤੇ ਡਲ੍ਹਕਣਾ,

ਟੁੱਟਣਾ, ਪਰ ਉਹ ਵੀ ਦੋ ਇਕ ਝਲਕਣਾ,
ਜੀਭ ਦੇ ਹੁੰਦਿਆਂ ਵੀ ਬੇ-ਆਵਾਜ਼ਗੀ.
ਜ਼ਿੰਦਗੀ, ਬਸ ਡਲ੍ਹਕਣਾ ਹੈ ਜ਼ਿੰਦਗੀ !

ਚੰਦ ਨੇ ਤਾਰੇ ਨੂੰ ਝੂਠਾ ਕਰ ਦਿਤਾ,
ਜ਼ਿੰਦਗੀ ਦਾ ਹੋਰ ਖ਼ਾਕਾ ਧਰ ਦਿਤਾ :
ਘਟਦੇ ਘਟਦੇ 'ਲੋਪ ਹੋ ਜਾਣਾ ਕਦੀ,
ਵਧਦੇ ਵਧਦੇ ਗੋਲ ਹੋ ਜਾਣਾ ਕਦੀ,
ਦਾਗ਼ੀ ਹੋਵਣ ਦੀ ਨਹੀਂ ਸ਼ਰਮਿੰਦਗੀ,
ਜ਼ਿੰਦਗੀ, ਹੈ ਵਧਣਾ ਘਟਣਾ ਜ਼ਿੰਦਗੀ !

ਇੱਕ ਦਰਿਆ ਨੇ ਉਛਾਲਾ ਮਾਰਿਆ !
ਤੇ ਮਨੋਰਥ ਵੱਖਰਾ ਨਿਸਤਾਰਿਆ :-
ਤੁਰਦੇ ਜਾਣਾ, ਤੁਰਦੇ ਜਾਣਾ ਰਾਤ ਦਿਨ,
ਅਟਕਣਾ ਨਾ ਚੈਨ ਲੈਣਾ ਇੱਕ ਛਿਨ,
ਚਾਲ ਵਿਚ ਰਖਣੀ ਸਦਾ ਇਕਸਾਰਗੀ,
ਜ਼ਿੰਦਗੀ, ਹੈ ਤੁਰਦੇ ਰਹਿਣਾ ਜ਼ਿੰਦਗੀ !

ਮੇਰੇ ਅਪਣੇ ਅੰਦਰੋਂ ਆਈ ਅਵਾਜ਼ :
ਜ਼ਿੰਦਗੀ ਮੇਰੀ ਹੈ ਇਕ ਵਖਰਾ ਹੀ ਰਾਜ਼-
ਠੋਕਰਾਂ ਖਾ ਖਾ ਸੰਭਲਦੇ ਜਾਵਣਾ,
ਤਜਰਬੇ ਕੌੜੇ ਨਿਗਲਦੇ ਜਾਵਣਾ,
ਉਮਰ ਸਾਰੀ ਜ਼ਬਤ ਦੀ ਮੁਹਤਾਜਗੀ,
ਤਲਖ਼ੀਆਂ ਪੀਣਾ ਹੈ ਮੇਰੀ ਜ਼ਿੰਦਗੀ !

# ਅਧੀ ਅਧੀ ਰਾਤੀਂ

ਅਧੀ ਅਧੀ ਰਾਤੀਂ ਸੁਣਿਆ ਮੈਂ ਸ਼ੋਰ ਨੀ,
ਕਿਸ਼ਨਗੜ੍ਹ ਵਾਲੇ ਕਿਸਾਨਾਂ ਬੇਜ਼ਬਾਨਾਂ ਦਾ !
ਅਧੀ ਅਧੀ ਰਾਤੀਂ ਦੇਖਿਆ ਮੈਂ ਨਾਚ ਨੀ,
ਨੰਗੀਆਂ ਕੁਆਰੀਆਂ ਦੇ ਉਠ ਰਹੇ ਤੂਫ਼ਾਨਾਂ ਦਾ !
ਅਧੀ ਅਧੀ ਰਾਤੀਂ ਸੁਣਿਆ ਮੈਂ ਰਾਗ ਨੀ,
ਕਿਰਤੀ ਦੀ ਛਾਤੀ ਵਿਚ ਗੋਲੀ ਦੇ ਨਿਸ਼ਾਨਾਂ ਦਾ !
ਅਧੀ ਅਧੀ ਰਾਤੀਂ ਦੇਖਿਆ ਮੈਂ ਰੰਗ ਨੀ,
ਜ਼ਾਲਮਾਂ ਦੀ ਤੇਗ਼ ਤੇ ਸ਼ਹੀਦ ਨੌਜਵਾਨਾਂ ਦਾ !
ਅਧੀ ਅਧੀ ਰਾਤੀਂ ਵੇਖਿਆ ਮੈਂ ਰੂਪ ਨੀ,
ਰੋਟੀ ਪਿਛੇ ਵਿਕਦਾ ਕੁਆਰੇ ਅਰਮਾਨਾਂ ਦਾ !
ਅਧੀ ਅਧੀ ਰਾਤੀਂ ਦੇਖਿਆ ਮੈਂ ਖੇਲ ਨੀ,
ਖ਼ਾਲੀ ਢਿਡ ਗੋਲੀ ਖਾਂਦੇ ਭੁੱਖੇ ਇਨਸਾਨਾਂ ਦਾ !

ਤੜਕੇ ਸਵੇਰਸਾਰ ਦੇਖਿਆ ਮੈਂ ਖ਼ਾਬ ਨੀ,
ਲਾਲ ਲਾਲ ਉਠੀਆਂ ਹਨੇਰੀਆਂ ਤੂਫ਼ਾਨਾਂ ਦਾ !
ਸੂਰਜ ਦੀ ਟਿੱਕੀ ਨਾਲ ਦੇਖਿਆ ਮੈਂ ਬਾਹਰਵਾਰ—
ਚੀਨ ਦੇਸ ਬਣਿਆ ਸਵਰਗ ਇਨਸਾਨਾਂ ਦਾ !
ਐਧਰ ਜਾਂ ਪਰਤੀ ਤਾਂ ਕੌਤਕ ਅਜੀਬ ਡਿੱਠਾ—
ਹਸ ਹਸ ਨੱਚੇ ਹਰ ਜੀਵ ਤਿਲੰਗਾਨਾ ਦਾ !
ਦਿਲ ਮੇਰੇ ਆਖਿਆ, ਨੀ ਉਠ ਕੇ ਤਿਆਰ ਹੋ !
ਜੁਗ ਆਇਆ ਅਜ ਮਜ਼ਦੂਰਾਂ ਕਿਰਸਾਨਾਂ ਦਾ !

# ਮਾਂ

ਪਤਝੜ ਰੁੱਤ
ਇਕ ਮਾਲੀ ਨੇ
ਸੁੱਕੇ ਜਹੇ,
ਘਰੂੰਦੇ ਜਹੇ
ਅਤ ਬਦ-ਸ਼ਕਲੇ,
ਵਾਧੂ ਜਹੇ
ਬੂਟੇ ਤਾਈਂ
ਪੁਟ ਧਰਤੀ 'ਚੋਂ
ਪਰ੍ਹਾਂ ਵਗਾਹਿਆ !

ਓਸੇ ਪਲ
ਧਰਤੀ ਦੀ ਹਿਕ ਤੇ
ਪੈ ਗਿਆ ਇਕ
ਡੂੰਘਾ ਜਿਹਾ ਟੋਇਆ !

# ਜ਼ਿੰਦਗੀ

ਅੱਤ ਦੀ ਸ੍ਰਿਸ਼ਟੀ 'ਚ ਵੇਖੀ ਚੁੱਪ ਚਾਂ,
ਨਾਲ ਹੀ ਕੜਕਣ ਭਿਆਨਕ ਬਿਜਲੀਆਂ !
ਪਜਾਰ, ਨਫ਼ਰਤ, ਸੀਲਤਾ, ਨੇਕੀ, ਬਦੀ,
ਪਰ ਸਮਝ ਆਈ ਨ ਕੀ ਹੈ ਜ਼ਿੰਦਗੀ ?

ਬੱਦਲਾਂ ਨੇ ਗਰਜ ਕੇ ਅੱਗੋਂ ਕਿਹਾ :
ਜ਼ਿੰਦਗੀ ਦਾ ਭਾਵ ਹੈ ਸਿੱਧਾ ਜਿਹਾ–
ਕੜਕਣਾ ਤੇ ਗਰਜਣਾ ਤੇ ਹੱਸਣਾ,
ਉੱਠਣਾ ਤੇ ਡਿੱਗਣਾ ਤੇ ਵੱਸਣਾ,
ਜ਼ੱਰੇ ਜ਼ੱਰੇ ਵਿੱਚ ਭਰਨੀ ਤਾਜ਼ਗੀ,
ਜ਼ਿੰਦਗੀ, ਏਹੋ ਹੀ ਹੈ ਬਸ ਜ਼ਿੰਦਗੀ !

ਕੋਲੋਂ ਇਕ ਆਵਾਜ਼ ਆਈ ਫੁੱਲ ਦੀ :
ਜ਼ਿੰਦਗੀ ਏਧਰ ਪਈ ਹੈ ਝੂਲਦੀ !
ਰਾਤ ਦਿਨ ਖਿੜਨਾ ਤੇ ਹਸਣਾ ਮੁਸ਼ਕਣਾ,
ਭਾਵੇਂ ਆਏ ਮੌਤ, ਪਰ ਨਾ ਡੁਸਕਣਾ,
ਰੱਖਣੀ ਦਿਲ ਵਿਚ ਨਹੀਂ ਨਾਰਾਜ਼ਗੀ !
ਜ਼ਿੰਦਗੀ, ਬਸ ਹੱਸਣਾ ਹੈ ਜ਼ਿੰਦਗੀ !

ਤਾਰਾ ਇਕ ਆਕਾਸ਼ ਵਿੱਚੋਂ ਟੁੱਟਿਆ,
ਉਸਨੇ ਵੀ ਚਾਨਣ ਮੇਰੇ ਵਲ ਸੁੱਟਿਆ :
ਜ਼ਿੰਦਗੀ ਹੈ ਚਮਕਣਾ ਤੇ ਡਲ੍ਹਕਣਾ,

ਟੁੱਟਣਾ, ਪਰ ਉਹ ਵੀ ਦੋ ਇਕ ਝਲਕਣਾ,
ਜੀਭ ਦੇ ਹੁੰਦਿਆਂ ਵੀ ਬੇ-ਆਵਾਜ਼ਗੀ.
ਜ਼ਿੰਦਗੀ, ਬਸ ਡਲ੍ਹਕਣਾ ਹੈ ਜ਼ਿੰਦਗੀ !

ਚੰਦ ਨੇ ਤਾਰੇ ਨੂੰ ਝੂਠਾ ਕਰ ਦਿਤਾ,
ਜ਼ਿੰਦਗੀ ਦਾ ਹੋਰ ਖ਼ਾਕਾ ਧਰ ਦਿਤਾ :
ਘਟਦੇ ਘਟਦੇ 'ਲੋਪ ਹੋ ਜਾਣਾ ਕਦੀ,
ਵਧਦੇ ਵਧਦੇ ਗੋਲ ਹੋ ਜਾਣਾ ਕਦੀ,
ਦਾਗ਼ੀ ਹੋਵਣ ਦੀ ਨਹੀਂ ਸ਼ਰਮਿੰਦਗੀ,
ਜ਼ਿੰਦਗੀ, ਹੈ ਵਧਣਾ ਘਟਣਾ ਜ਼ਿੰਦਗੀ !

ਇੱਕ ਦਰਿਆ ਨੇ ਉਛਾਲਾ ਮਾਰਿਆ !
ਤੇ ਮਨੋਰਥ ਵੱਖਰਾ ਨਿਸਤਾਰਿਆ :-
ਤੁਰਦੇ ਜਾਣਾ, ਤੁਰਦੇ ਜਾਣਾ ਰਾਤ ਦਿਨ,
ਅਟਕਣਾ ਨਾ ਚੈਨ ਲੈਣਾ ਇੱਕ ਛਿਨ,
ਚਾਲ ਵਿਚ ਰਖਣੀ ਸਦਾ ਇਕਸਾਰਗੀ,
ਜ਼ਿੰਦਗੀ, ਹੈ ਤੁਰਦੇ ਰਹਿਣਾ ਜ਼ਿੰਦਗੀ !

ਮੇਰੇ ਅਪਣੇ ਅੰਦਰੋਂ ਆਈ ਅਵਾਜ਼ :
ਜ਼ਿੰਦਗੀ ਮੇਰੀ ਹੈ ਇਕ ਵਖਰਾ ਹੀ ਰਾਜ਼-
ਠੋਕਰਾਂ ਖਾ ਖਾ ਸੰਭਲਦੇ ਜਾਵਣਾ,
ਤਜਰਬੇ ਕੌੜੇ ਨਿਗਲਦੇ ਜਾਵਣਾ,
ਉਮਰ ਸਾਰੀ ਜ਼ਬਤ ਦੀ ਮੁਹਤਾਜਗੀ,
ਤਲਖ਼ੀਆਂ ਪੀਣਾ ਹੈ ਮੇਰੀ ਜ਼ਿੰਦਗੀ !

# ਅਧੀ ਅਧੀ ਰਾਤੀਂ

ਅਧੀ ਅਧੀ ਰਾਤੀਂ ਸੁਣਿਆ ਮੈਂ ਸ਼ੋਰ ਨੀ,
ਕਿਸ਼ਨਗੜ੍ਹ ਵਾਲੇ ਕਿਸਾਨਾਂ ਬੇਜ਼ਬਾਨਾਂ ਦਾ !
ਅਧੀ ਅਧੀ ਰਾਤੀਂ ਦੇਖਿਆ ਮੈਂ ਨਾਚ ਨੀ,
ਨੰਗੀਆਂ ਕੁਆਰੀਆਂ ਦੇ ਉਠ ਰਹੇ ਤੂਫ਼ਾਨਾਂ ਦਾ !
ਅਧੀ ਅਧੀ ਰਾਤੀਂ ਸੁਣਿਆ ਮੈਂ ਰਾਗ ਨੀ,
ਕਿਰਤੀ ਦੀ ਛਾਤੀ ਵਿਚ ਗੋਲੀ ਦੇ ਨਿਸ਼ਾਨਾਂ ਦਾ !
ਅਧੀ ਅਧੀ ਰਾਤੀਂ ਦੇਖਿਆ ਮੈਂ ਰੰਗ ਨੀ,
ਜ਼ਾਲਮਾਂ ਦੀ ਤੇਗ਼ ਤੇ ਸ਼ਹੀਦ ਨੌਜਵਾਨਾਂ ਦਾ !
ਅਧੀ ਅਧੀ ਰਾਤੀਂ ਵੇਖਿਆ ਮੈਂ ਰੂਪ ਨੀ,
ਰੋਟੀ ਪਿਛੇ ਵਿਕਦਾ ਕੁਆਰੇ ਅਰਮਾਨਾਂ ਦਾ !
ਅਧੀ ਅਧੀ ਰਾਤੀਂ ਦੇਖਿਆ ਮੈਂ ਖੇਲ ਨੀ,
ਖ਼ਾਲੀ ਢਿਡ ਗੋਲੀ ਖਾਂਦੇ ਭੁੱਖੇ ਇਨਸਾਨਾਂ ਦਾ !

ਤੜਕੇ ਸਵੇਰਸਾਰ ਦੇਖਿਆ ਮੈਂ ਖ਼ਾਬ ਨੀ,
ਲਾਲ ਲਾਲ ਉਠੀਆਂ ਹਨੇਰੀਆਂ ਤੂਫ਼ਾਨਾਂ ਦਾ !
ਸੂਰਜ ਦੀ ਟਿੱਕੀ ਨਾਲ ਦੇਖਿਆ ਮੈਂ ਬਾਹਰਵਾਰ—
ਚੀਨ ਦੇਸ ਬਣਿਆ ਸਵਰਗ ਇਨਸਾਨਾਂ ਦਾ !
ਐਧਰ ਜਾਂ ਪਰਤੀ ਤਾਂ ਕੌਤਕ ਅਜੀਬ ਡਿੱਠਾ—
ਹਸ ਹਸ ਨੱਚੇ ਹਰ ਜੀਵ ਤਿਲੰਗਾਨਾ ਦਾ !
ਦਿਲ ਮੇਰੇ ਆਖਿਆ, ਨੀ ਉਠ ਕੇ ਤਿਆਰ ਹੋ !
ਜੁਗ ਆਇਆ ਅਜ ਮਜ਼ਦੂਰਾਂ ਕਿਰਸਾਨਾਂ ਦਾ !

# ਮਾਂ

ਪਤਝੜ ਰੁੱਤੇ
ਇਕ ਮਾਲੀ ਨੇ
ਸੁੱਕੇ ਜਹੇ,
ਘਰੂੰਦੇ ਜਹੇ,
ਅਤ ਬਦ-ਸ਼ਕਲੇ,
ਵਾਧੂ ਜਹੇ
ਬਰੂਟੇ ਤਾਈਂ
ਪੁਟ ਧਰਤੀ 'ਚੋਂ
ਪਰ੍ਹਾਂ ਵਗਾਹਿਆ !

ਓਸੇ ਪਲ
ਧਰਤੀ ਦੀ ਹਿਕ ਤੇ
ਪੈ ਗਿਆ ਇਕ
ਡੂੰਘਾ ਜਿਹਾ ਟੋਇਆ !

# ਓਹਲੇ ਨਾ ਹੋ !

ਮੈਂ ਵੇਖ ਲਿਆ, ਮੈਂ ਤੱਕ ਲਿਆ,
ਪਲਕਾਂ ਵਿਚ ਤੈਨੂੰ ਢੱਕ ਲਿਆ,
ਮੈਂ ਦਿਲ ਦੇ ਵਿੱਚ ਬਿਠਾ ਲੀਤਾ,
ਲੋਕਾਂ ਤੋਂ ਪਰਦਾ ਪਾ ਲੀਤਾ,
ਤੂੰ ਸੰਗ ਗਈ, ਹਾਇ ਲੁਕਣ ਲਗੀ,
ਮੇਰੇ ਦਿਲ ਨੂੰ ਪੈਂਦੀ ਖੋਹ ਸਜਣੀ !
ਨਾ ਕੁੜੀਆਂ ਓਹਲੇ ਹੋ ਸਜਣੀ !

ਤੂੰ ਲੁਕ ਲੁਕ ਝਾਤੀਆਂ ਮਾਰ ਰਹੀ,
ਦਿਲ ਮੇਰਾ ਕਿਣ ਮਿਣ ਠਾਰ ਰਹੀ,
ਤੂੰ ਸਾਹਵੇਂ ਮੇਰੇ ਹੋ ਸਜਣੀ,
ਜਦ ਅਸੀਂ ਰਹੇ ਨਹੀਂ ਦੋ ਸਜਣੀ,
ਫਿਰ ਕਿਸ ਤੋਂ ਕਰੇਂ ਲੁਕੋ ਸਜਣੀ ?
ਨਾ ਕੁੜੀਆਂ ਓਹਲੇ ਹੋ ਸਜਣੀ !

ਜਦ ਨਜ਼ਰਾਂ ਸਾਡੀਆਂ ਮਿਲੀਆਂ ਸਨ,
ਉਨ੍ਹਾਂ ਗੱਲਾਂ ਕੀਤੀਆਂ ਦਿਲ ਦੀਆਂ ਸਨ,
ਤੂੰ ਗੀਤ ਜੋ ਲੁਕ ਲੁਕ ਗਾਏ ਸੀ,
ਮੈਂ ਤੈਨੂੰ ਬੁਝ ਦਿਖਾਏ ਸੀ ।
ਤੂੰ ਪੁਛਿਆ, "ਕੀਕਰ ਬੂਝ ਲਏ ?"
ਮੈਂ ਆਖਿਆ, "ਦਿਲ ਨੂੰ ਟੋਹ ਸਜਣੀ !
"ਨਾ ਕੁੜੀਆਂ ਓਹਲੇ ਹੋ ਸਜਣੀ !"

ਮੈਂ ਇੱਕ ਬੁਝਾਰਤ ਪਾਈ ਸੀ,
ਤੇ ਦੱਬੀ ਅਗ ਸੁਲਗਾਈ ਸੀ ।
ਤੂੰ ਸੁਆਲ ਸੀ ਮੇਰਾ ਬੁਝ ਲਿਆ,
ਪਰ ਦਿਲ ਦੇ ਅੰਦਰ ਘੁੱਟ ਲਿਆ ।
ਮੈਂ ਮਰ ਮਰ ਗੱਲ ਬਣਾਈ ਸੀ,
ਤੂੰ ਕੀਕਰ ਦੱਸ ਪਚਾਈ ਸੀ ?
ਕਿਉਂ ਮਹਿੰਗਾ ਹੋ ਗਿਆ ਮੋਹ ਸਜਣੀ ?
ਨਾ ਕੁੜੀਆਂ ਉਹਲੇ ਹੋ ਸਜਣੀ !

# ਗੱਡਾ

ਗੱਡਾ ਇਕ ਸੀ ਤੁਰਿਆ ਜਾਂਦਾ
ਖਿਝਦਾ, ਕ੍ਰਿਝਦਾ, ਤੇ ਕੁਰਲਾਂਦਾ
ਸਾਰੇ ਜਗ ਨੂੰ ਘੂਰ ਰਿਹਾ ਸੀ
ਤੇ ਕਿਸਮਤ ਤੇ ਝੂਰ ਰਿਹਾ ਸੀ
ਆਖੇ, ਕੇਹੇ ਜ਼ਮਾਨੇ ਆਏ—
ਅਪਣੇ ਹੋ ਗਏ ਸਭ ਪਰਾਏ
ਵਡਿਆਂ ਦਾ ਕੋਈ ਮਾਣ ਨਹੀਂ ਏ
ਨਿਕਿਆਂ ਨੂੰ ਕੋਈ ਗਜਾਨ ਨਹੀਂ ਏ
ਸਭ ਨੇ ਅਦਬ ਅਦਾਬ ਭੁਲਾਏ
ਬੇਅਕਲੀ ਹੁਣ ਵਧਦੀ ਜਾਏ
ਨਿੱਕੇ ਹਨ ਮਨ-ਆਈਆਂ ਕਰਦੇ
ਵਡਿਆਂ ਦਾ ਨਹੀਂ ਡਰ ਭਉ ਧਰਦੇ
ਨਵੀਂ ਰੋਸ਼ਨੀ ਐਸੀ ਆਈ
ਅੰਨ੍ਹੀ ਹੋ ਗਈ ਸਭ ਲੋਕਾਈ
ਸਮਿਆਂ ਐਸਾ ਰੁਖ ਪਲਟਾਇਆ
ਸਭ ਦਾ ਝੁੱਗਾ ਚੌੜ ਕਰਾਇਆ !

ਬੰਦਾ ਜਦੋਂ ਕਿ ਆਕਲ ਹੈਸੀ
ਮੇਰਾ ਓਦੋਂ ਆਦਰ ਹੈਸੀ
ਜੰਗਲ, ਪਰਬਤ, ਰੇਤੜ ਹੋਣਾ
ਮੈਂ ਬੰਦੇ ਨੂੰ ਲੈ ਕੇ ਜ਼ਾਣਾ
ਓਦੋਂ ਹੈਸਨ ਰਾਹ ਡਰਾਉਣੇ
ਮੀਲਾਂ ਦੇ ਪੰਧ ਮਾਰ ਮੁਕਾਊਣੇ
ਬੈਠ ਨ ਕਿਤੇ ਥਕੇਵਾਂ ਲਾਹਣਾ
ਇੱਕੋ ਸਾਹੇ ਤੁਰਦੇ ਜਾਣਾ
ਨਾ ਕੋਈ ਮੋਟਰ, ਨਾ ਕੋਈ ਲਾਰੀ
ਗਡਿਆਂ ਦੀ ਹੈਸੀ ਅਸਵਾਰੀ
ਨਾ ਪਟਰੋਲ, ਨ ਤੇਲ ਪੁਆਣਾ
ਸੁਕਿਆਂ ਨੇ ਹੀ ਰਿੜ੍ਹਦੇ ਜਾਣਾ
ਨਾ ਅਸਟੀਮ, ਨ ਗੈਸ ਭਰਾਣਾ
ਦੋ ਬਲਦਾਂ ਨੇ ਖਿੱਚੀ ਜਾਣਾ
ਬੰਦੇ ਨੇ ਜਿਸ ਥਾਵੇਂ ਚਾਹਣਾ
ਓਥੇ ਹੀ ਗੱਡੇ ਰੁਕ ਜ਼ਾਣਾ
ਨਾ ਕੁਝ ਔਕੜ, ਨਾ ਕੋਈ ਦਿੱਕਤ
ਮੇਰੀ ਵੀ ਤਦ ਹੈਸੀ ਇੱਜ਼ਤ !

ਉਸਤੋਂ ਪਿੱਛੋਂ ਦੁਨੀਆ ਬਦਲੀ
ਮੂਰਖਤਾ ਦੀ ਛਾ ਗਈ ਬਦਲੀ
ਬੰਦੇ ਨੇ ਤਦ ਹੋਸ਼ ਭੁਲਾਈ
ਚੁਕ ਕਲਮੂੰਹੀਂ ਰੇਲ ਚਲਾਈ
ਫਕ ਫਕ ਫਕ ਫਕ ਸ਼ੋਰ ਮਚਾਵੇ
ਨਾਲੇ ਧੂੰ ਉਡਾਂਦੀ ਜਾਵੇ
ਰੇਲਾਂ ਦਾ ਇਕ ਤਾਣਾ ਤਣਿਆ

ਪਰ ਬੰਦੇ ਦਾ ਕੁਛ ਨਹੀਂ ਬਣਿਆ
ਉਲਟੀ ਗੰਦੀ ਪੌਣ ਕਰਾਈ
ਰਬ ਦੀ ਸਾਰੀ ਖ਼ਲਕ ਡਰਾਈ
ਗਾਈਆਂ ਮਝਾਂ ਕਟ ਕਟ ਮਰੀਆਂ
ਆਲ੍ਹਣਿਆਂ ਵਿਚ ਚਿੜੀਆਂ ਡਰੀਆਂ
ਜਿੱਥੇ ਜਿੱਥੇ ਲੈਨ ਬਠਾਈ
ਸਾਰੀ ਧਰਤੀ ਗਈ ਅਜਾਈਂ
ਜਦੋਂ ਕਿਤੇ ਗਡੀਆਂ ਭਿੜ ਜਾਵਣ
ਸਾਰੀ ਖ਼ਲਕਤ ਮਾਰ ਮੁਕਾਵਣ
ਕਾਲ ਕਲੋਟੀ ਚੰਦਰੀ ਆਈ
ਸਭ ਦੀ ਇੱਜ਼ਤ ਖ਼ਾਕ ਮਿਲਾਈ
ਭਾਵੇਂ ਇਸ ਨੇ ਵਕਤ ਬਚਾਇਆ
ਆਦਰ ਪਰ ਮੇਰਾ ਘਟਵਾਇਆ
ਕਲ੍ਹ ਦੀ ਜੰਮੀ ਭੁੜਕੇ ਛੁਹਲੀ
ਪਲ ਭਰ ਟਿਕਦੀ ਨਹੀਂ ਛਛੂਹਲੀ
'ਵਾ ਨਾਲ ਗੱਲਾਂ ਕਰਦੀ ਜਾਵੇ
ਧਰਤੀ ਤੇ ਨਾ ਪੈਰ ਛੁਹਾਵੇ ।

ਇਹ ਤੇ ਭਲਾ ਕਿਸੇ ਕੰਮ ਆਈ
ਵਕ਼ਤ ਦੀ ਇਸਨੇ ਕਦਰ ਪੁਆਈ
ਪੰਧ ਵਲਿੱਖਾਂ ਦੇ ਜੋ ਆਹੇ
ਪਲ ਵਿਚ ਛੁਹਲੀ ਮਾਰ ਮੁਕਾਵੇ
ਪਰ ਇਹ ਨਿੱਕੇ ਨਿੱਕੇ ਸੈਕਲ
ਫਟਫਟੀਏ ਇਹ ਮੋਟਰ-ਸੈਕਲ
ਦੁਨੀਆ ਦਾ ਪਏ ਕੀ ਸੁਆਰਨ ?
ਐਵੇਂ ਧਰਤੀ ਪਏ ਲਿਤਾੜਨ

ਇਹਨਾ ਐਸੀ ਖੋਹ ਉਡਾਈ
ਮੇਰੀ ਇੱਜ਼ਤ ਖ਼ਾਕ ਰੁਲਾਈ
ਐਸੀ ਉਧੜਧੁੰਮੀ ਪਾਵਣ
ਵਡਿਆਂ ਕੋਲੋਂ ਨਾ ਸ਼ਰਮਾਵਣ
ਸ਼ੀਰ ਨਿਰੇ ਹਡੀਆਂ ਦੇ ਢਾਂਚੇ
ਉਂਜ ਇਹ ਭੱਜਣ ਮਾਰ ਕਲਾਂਚੇ
ਫੂਕ ਜੇ ਕਿਧਰੇ ਨਿੱਕਲ ਜਾਵੇ
ਓਥੇ ਹੀ ਭਰਦੇ ਨੇ ਹਾਵੇ
ਦੁਨੀਆ ਦੀ ਕੁਝ ਸਾਰ ਨਹੀਂ ਏ
ਇਕ ਥੱਪੜ ਦੀ ਮਾਰ ਨਹੀਂ ਏ
ਅਜ ਕਲ ਦੇ ਮੁੰਡਿਆਂ ਦੀਆਂ ਗੱਲਾਂ
ਸੁਣ ਸੁਣ ਦਿਲ ਵਿਚ ਪੈਂਦੀਆਂ ਛੱਲਾਂ
ਆਪ-ਮੁਹਾਰੇ ਹੁੰਦੇ ਜਾਵਣ
ਨਜ਼ਰਾਂ ਵਿਚ ਨਾ ਕਿਸੇ ਲਿਆਵਣ
ਨਾ ਕੁਝ ਅਕਲ, ਨ ਮੌਤ ਕਿਸੇ ਨੂੰ
ਕੀ ਕਹਿਣਾ ਏ ਬਹੁਤ ਕਿਸੇ ਨੂੰ ?

ਇਹ ਤੇ ਭਲਾ ਨਿਆਣੇ ਹੋਏ
ਇਹਨਾ ਖੌਰੂ ਪਾਣੇ ਹੋਏ
ਬੱਚਾ ਕੀ ਏ, ਸ਼ਾਹਨਸ਼ਾਹ ਏ
ਰਬ ਵੱਲੋਂ ਵੀ ਬੇਪਰਵਾਹ ਏ
ਉਹ ਜਾਣੇ ਜੋ ਖੇਡਣ ਮੱਲਣ
ਵੱਸਣ, ਰੱਸਣ, ਫੁੱਲਣ, ਫੱਲਣ
ਪਰ ਇਹ ਕਾਰਾਂ ਅਤੇ ਲਾਰੀਆਂ
ਬੇਸ਼ਰਮ, ਨਿਰ਼ਲੱਜ ਨਾਰੀਆਂ
ਡਾਢਾ ਤੰਗ ਇਨ੍ਹਾਂ ਤੋਂ ਹਾਂ ਮੈਂ

ਹੋਇਆ ਨੰਗ ਇਨ੍ਹਾਂ ਤੋਂ ਹਾਂ ਮੈਂ
ਇਹਨਾ ਮੈਨੂੰ ਬਹੁਤ ਸਤਾਇਆ
ਜੀਉਂਦੇ ਨੂੰ ਹੀ ਮਾਰ ਮੁਕਾਇਆ
ਪਿੰਡਾਂ ਵਿਚ ਕੁਝ ਥਾਂ ਸੀ ਮੇਰੀ
ਉਹ ਵੀ ਇਹਨਾ ਨੇ ਆ ਘੇਰੀ
ਤੂੜੀ, ਚੌਲ, ਕਣਕ ਦੇ ਬੋਰੇ
ਢੋਂਦਾ ਸਾਂ ਜਦ ਬੰਦਾ ਲੋੜੇ
ਦੋ ਵੇਲੇ ਢਿਡ ਭਰ ਜਾਂਦਾ ਸੀ
ਏਦਾਂ ਹੀ ਝਟ ਲੰਘ ਜਾਂਦਾ ਸੀ
ਇਹਨਾ ਵਣਜ ਵਧਾ ਦਿੱਤਾ ਏ
ਮੇਰਾ ਕਦਰ ਘਟਾ ਦਿੱਤਾ ਏ
ਵਧ ਗਈ ਇਤਨੀ ਬੇਹਯਾਈ
ਵਡਿਆਂ ਦੀ ਸਭ ਸ਼ਰਮ ਵੰਜਾਈ
ਨਿਕਲ ਨਿਕਲ ਸੜਕਾਂ ਤੇ ਭੱਜਣ
ਫ਼ੈਸ਼ਨ-ਪੁਟੀਆਂ ਸਿਰ ਨਾ ਕੱਜਣ
ਧੌਲ਼ਾ ਝਾਟਾ, ਖੇਹ ਖ਼ਰਾਬ
ਵਿੱਚ ਬਜ਼ਾਰਾਂ ਪੀਣ ਸ਼ਰਾਬ*
ਰਾਹ ਵਿਚ ਜਦ ਮੈਂ ਤੁਰਦਾ ਹੋਵਾਂ
ਮੈਥੋਂ ਵੀ ਲੰਘ ਜਾਣ ਅਗਾਹਾਂ
ਮੇਰਾ ਕੋਈ ਲਿਹਾਜ਼ ਨਹੀਂ ਏ
ਮੇਰਾ ਕੋਈ ਮੁਥਾਜ ਨਹੀਂ ਏ
ਮੈਨੂੰ ਆਖਣ, 'ਗਾਂਹ ਜਾ, 'ਗਾਂਹ ਜਾ,
ਕਿੱਥੋਂ ਆ ਗਿਆ ਬੁਢਾ ਬਾਬਾ !
ਅੱਜ ਕੱਲ ਦੀਆਂ ਰੰਨਾ ਨਾਰਾਂ
ਘੁੰਮਦੀਆਂ ਫ਼ਿਰਦੀਆਂ ਵਿੱਚ ਬਜ਼ਾਰਾਂ

---

*ਪਟਰੋਲ ਲੈਣਾ ।

ਖ਼ਾਲੀ ਕੋਈ ਰਾਹ ਨਹੀਂ ਏ
ਬੰਦੇ ਦੀ ਕੋਈ ਜ਼ਾਹ ਨਹੀਂ ਏ
ਐਸੀ ਇਹ ਤਹਿਜ਼ੀਬ ਹੈ ਆਈ
ਸਭ ਦੀ ਇਸ ਨੇ ਮੱਤ ਭੁਆਂਈ
ਕੋਈ ਨ ਬਣਿਆ ਮੇਰਾ ਦਰਦੀ
ਮਿਲ ਗਈ ਮਿੱਟੀ ਵਿੱਚ ਬਜ਼ੁਰਗੀ !

ਹੁਣ ਇਕ ਹੋਰ ਸ਼ਟੱਲੀ ਜੰਮਿਐ
ਜਿਸ ਨੇ ਮਾਣ ਇਨ੍ਹਾਂ ਦਾ ਭੰਨਿਐ
ਉਹ ਵੀ ਭੋਂ ਤੇ ਪੈਰ ਨਹੀਂ ਧਰਦਾ
ਉਹ ਤੇ ਗੱਲਾਂ 'ਵਾ ਨਾਲ ਕਰਦੈ
ਮਾਂ ਦਾ ਬਣਿਐ 'ਵਾਈ ਜਹਾਜ਼
ਨਿਕੇ ਵਡੇ ਦਾ ਨਹੀਂ ਲਿਹਾਜ਼
ਜੰਗਲ, ਰੇਤੜ, ਨਦੀ, ਪਹਾੜ
ਸਭ ਨੂੰ ਦਿੱਤਾ ਓਸ ਲਿਤਾੜ
ਹੁਣ ਏਥੇ, ਹੁਣ ਨਜ਼ਰ ਨ ਆਵੇ
ਵਾਂਗ ਛਲੇਡੇ ਝਟ ਲੁਕ ਜਾਵੇ
ਉਡ ਕੇ ਐਸਾ ਸ਼ੋਰ ਮਚਾਵੇ
ਸਾਰੀ ਧਰਤੀ ਤਾਈਂ ਕੰਬਾਵੇ
ਧਰਤੀ ਨੇ ਹੀ ਉਸ ਨੂੰ ਜਣਿਆ
ਪਰ ਉਹ ਮਾਂ ਦਾ ਵੀ ਨਹੀਂ ਬਣਿਆ
ਮਾਂ 'ਤੇ ਐਸੇ ਬੰਬ ਵਰ੍ਹਾਉਂਦੇ
ਸੀਨਾ ਛੇਕੋ ਛੇਕ ਬਣਾਉਂਦੇ
ਪੰਛੀਆਂ ਵਾਂਗੂੰ ਲਾਏ ਉਡਾਰੀ
ਗਾਂਹਦਾ ਫਿਰਦੈ ਦੁਨੀਆ ਸਾਰੀ
ਸ਼ਰਮ-ਤਿਆਗੀ ਹੋਇਆ ਫਿਰਦੈ

ਘਰ ਤੋਂ ਬਾਗ਼ੀ ਹੋਇਆ ਫਿਰਦੈ
ਘਰਦਿਆਂ ਦੀ ਨਹੀਂ ਲੈਂਦਾ ਸਾਰ
ਸਕਿਆਂ ਨੂੰ ਵੀ ਦੇਂਦੈ ਮਾਰ
ਬੁਧੀ ਐਸੀ ਭ੍ਰਸ਼ਟ ਹੋਈ ਏ
ਘਰ ਦੀ ਇੱਜ਼ਤ ਨਸ਼ਟ ਹੋਈ ਏ
ਕਿਹੜਾ ਇਹਨਾਂ ਨੂੰ ਸਮਝਾਵੇ
ਹੁਣ ਤੇ ਰਬ ਹੀ ਲਾਜ ਬਚਾਵੇ !

ਇਉਂ ਸੀ ਗੱਡਾ ਤੁਰਿਆ ਜਾਂਦਾ
ਖਿਝਦਾ, ਕ੍ਰਿਝਦਾ ਤੇ ਕੁਰਲਾਂਦਾ
ਸਾਰੇ ਜਗ ਨੂੰ ਘੂਰ ਰਿਹਾ ਸੀ
ਤੇ ਕਿਸਮਤ 'ਤੇ ਝੂਰ ਰਿਹਾ ਸੀ
ਰੇਲਾਂ ਓਵੇਂ ਲੰਘਦੀਆਂ ਗਈਆਂ
ਲਾਰੀਆਂ ਓਵੇਂ ਵਗਦੀਆਂ ਗਈਆਂ
ਸੈਕਲ ਓਵੇਂ ਦੌੜਾਂ ਲਾਵਣ
'ਵਾਈ ਜ਼ਾਜ਼ ਵੀ ਉਡਦੇ ਜਾਵਣ
ਗੱਡੇ ਲਾਗੇ ਕੋਈ ਨ ਆਇਆ
ਕਿਸੇ ਨ ਉਸ ਦਾ ਦੁੱਖ ਵੰਡਾਇਆ !

ਸਮੇਂ ਨਾਲ ਨਹੀਂ ਜਿਹੜਾ ਚਲਦਾ
ਓਹੋ ਆਖ਼ਰ ਦੁਖ ਹੈ ਝਲਦਾ
ਦਿਲ ਵਿਚ ਰਹਿੰਦਾ ਸੜਦਾ ਲੁਛਦਾ
ਕੋਈ ਉਸ ਦੀ ਵਾਤ ਨਹੀਂ ਪੁਛਦਾ
ਚਾਲ ਸਮੇਂ ਦੀ ਵੱਧ ਰਹੀ ਹੈ
ਸਾਰੇ ਜਗ ਨੂੰ ਸੱਦ ਰਹੀ ਹੈ

ਜਿਹੜਾ ਰਾਹ ਵਿਚ ਰੋਕ ਬਣੇਗਾ
ਉਸ ਨੂੰ ਸਮਾਂ ਲਿਤਾੜ ਦਏਗਾ
ਨਾਲ ਸਮੇਂ ਦੇ ਚਲਦੇ ਜਾਵੋ
ਵਧਦੇ ਰਹੋ, ਤਰੱਕੀ ਪਾਵੋ !

# ਕਿਵੇਂ ਭੁਲਾਵਾਂ ?

ਤੂੰ ਮੈਨੂੰ ਮੁੜ ਮਿਲਣ ਨ ਆਈ,
ਨਾ ਮੁੜ ਦਿਲ ਦੀ ਸੁਣੀ ਸੁਣਾਈ,
ਤੂੰ ਜੇ ਰਹਿ ਗਈ, ਭਾਵੇਂ ਰਹਿ ਜਾ !
ਦਿਲ ਅੰਦਰ ਜੋ ਲੈਣਾ, ਲੈ ਜਾ !
ਪ੍ਰੇਮ-ਜੋਤ ਜੋ ਅਸਾਂ ਜਗਾਈ,
ਦਸ, ਮੈਂ ਉਸਨੂੰ ਕਿਵੇਂ ਬੁਝਾਵਾਂ ?
ਦਸ, ਮੈਂ ਤੈਨੂੰ ਕਿਵੇਂ ਭੁਲਾਵਾਂ ?

ਕਹਿਣਾ ਬੜਾ ਅਸਾਨ ਹੈ ਪਜਾਰੀ !
ਪਜਾਰ ਬੜਾ ਬਲਵਾਨ ਹੈ ਪਜਾਰੀ !
ਪਜਾਰ ਤੇ ਮੇਰੀ ਜਾਨ ਹੈ ਪਜਾਰੀ !
ਇਸ ਬਿਨ ਜਗ ਵੈਰਾਨ ਹੈ ਪਜਾਰੀ !
ਤੇਰਾ ਮੇਰਾ ਸਾਥ ਅਜ਼ਲ ਦਾ,
ਤੂੰ ਹਟ ਗਈ, ਮੈਂ ਕਿਉਂ ਹਟ ਜਾਵਾਂ ?
ਦਸ, ਮੈਂ ਤੈਨੂੰ ਕਿਵੇਂ ਭੁਲਾਵਾਂ ?

ਦਿਲ ਦਾ ਜੋ ਕਰ ਹਾਲ ਗਈ ਏਂ,
ਪ੍ਰੇਮ-ਮੁਆਤਾ ਬਾਲ ਗਈ ਏਂ,
ਚਾਨਣ ਨਵਾਂ ਵਿਖਾਲ ਗਈ ਏਂ,
ਕਰ ਕੇ ਜੀਣ ਮੁਹਾਲ ਗਈ ਏਂ,
ਤੂੰ ਜੋ ਨਵਾਂ ਜਹਾਨ ਵਿਖਾਇਆ,
ਅਖੀਆਂ ਅੱਗੋਂ ਕਿਵੇਂ ਲੁਕਾਵਾਂ ?
ਦਸ, ਮੈਂ ਤੈਨੂੰ ਕਿਵੇਂ ਭੁਲਾਵਾਂ ?

ਮੈਨੂੰ ਪਤਾ, ਤੂੰ ਜਾ ਨ ਸਕੇਂਗੀ,
ਦਿਲ ਦੀ ਪੀੜ ਦਬਾ ਨ ਸਕੇਂਗੀ,
ਦੁਨੀਆ ਨਵੀਂ ਵਸਾ ਨ ਸਕੇਂਗੀ,
ਰੋ ਨ ਸਕੇਂਗੀ, ਗਾ ਨ ਸਕੇਂਗੀ,
ਤੇਰੇ ਮੇਰੇ ਵੱਸ ਨ ਕੋਈ,
ਬੇਬਸੀਆਂ ਨੂੰ ਕੀ ਅਜ਼ਮਾਵਾਂ ?
ਦਸ, ਮੈਂ ਤੈਨੂੰ ਕਿਵੇਂ ਭੁਲਾਵਾਂ ?

ਭੁਲੀਏ ਕਿਉਂ ? ਆ ਖੁਲ੍ਹ ਕੇ ਮਿਲੀਏ !
ਪ੍ਰੀਤ-ਝਨਾ ਵਿਚ ਰਲ ਕੇ ਠਿਲ੍ਹੀਏ !
ਪ੍ਰੇਮ 'ਚ ਸਾਡੇ ਗੰਦ ਨ ਕੋਈ,
ਜਦੋਂ ਵਾਸ਼ਨਾ ਮੰਦ ਨ ਕੋਈ,
ਸੜੇ ਸਮਾਜ ਨੂੰ ਜੀਵਨ ਦੇਈਏ,
ਦੁਨੀਆ ਨੂੰ ਇਕ ਚਾਨਣ ਦੇਈਏ,
ਤੂੰ ਡਟ ਜਾ, ਮੈਂ ਵੀ ਡਟ ਜਾਵਾਂ !
ਕਿਉਂ ਮੈਂ ਤੈਨੂੰ ਪਿਆ ਭੁਲਾਵਾਂ ?

# ਸਮਾਂ ਤੇ ਜੀਵਨ

ਘੜੀ ਚਲਦੀ
ਘੜੀ ਚਲਦੀ
ਟਿਕ ਟਿਕ ਟਿਕ ਟਿਕ ਚਾਲ ਵੇ,
ਘੜੀ ਚਲਦੀ !

ਗੱਡੀ ਚਲਦੀ
ਗੱਡੀ ਚਲਦੀ
ਖਟ ਖਟ ਖਟ ਖਟ ਚਾਲ ਵੇ,
ਗੱਡੀ ਚਲਦੀ !

ਲੋਕ ਚੜ੍ਹਦੇ
ਲੋਕ ਲਥਦੇ
ਟਿਕਣ ਦਾ ਨਹੀਂ ਸਵਾਲ ਵੇ,
ਲੋਕ ਲਥਦੇ !

ਲੋਕ ਮਿਲਦੇ
ਲੋਕ ਟੁਟਦੇ
ਬਝਣ ਦੀ ਨਹੀਂ ਮਜਾਲ ਵੇ,
ਲੋਕ ਟੁਟਦੇ !

ਗੱਡੀ ਰੁਕ ਗਈ
ਗੱਡੀ ਰੁਕ ਗਈ
ਇੱਕੋ ਹਝੋਕੇ ਦੇ ਨਾਲ ਵੇ,
ਗੱਡੀ ਰੁਕ ਗਈ !

ਘੜੀ ਚਲਦੀ
ਘੜੀ ਚਲਦੀ
ਟਿਕ ਟਿਕ ਟਿਕ ਟਿਕ ਚਾਲ ਵੇ,
ਘੜੀ ਚਲਦੀ !

## ਪਯਾਰ ਦੀ ਕੋਈ ਸਾਰ ਵੀ ਤੈਨੂੰ ?

ਕੀ ਹੋਇਆ ਜੇ ਪਯਾਰ ਹੈ ਤੈਨੂੰ ?
ਪਯਾਰ ਦੀ ਪਰ ਕੁਝ ਸਾਰ ਹੈ ਤੈਨੂੰ ?
        ਅੰਦਰ ਵੜ ਵੜ ਪਯਾਰ ਨ ਰੋਂਦਾ !
        ਕੰਧਾਂ ਵਿਚ ਨਹੀਂ ਪਯਾਰ ਖਲੋਂਦਾ !
ਪਯਾਰ ਨ ਹਉਕੇ ਹਾਵੇ ਭਰਦਾ !
ਸਿਸਕ ਸਿਸਕ ਕੇ ਪਯਾਰ ਨ ਮਰਦਾ !
        ਚਾਰ-ਦੀਵਾਰੀ ਰੋਕ ਨ ਸੱਕੇ !
        ਤਾਕਤ ਕੋਈ ਟੋਕ ਨ ਸੱਕੇ !
ਟੱਪ ਬਨੇਰੇ ਕੰਧਾਂ ਜਾਵੇ !
ਤੂਫ਼ਾਨਾਂ ਨੂੰ ਮਿਧਦਾ ਜਾਵੇ !

ਤੱਕੀ ਇਸਦੀ ਬੇਪਰਵਾਹੀ,
ਰੋਕ ਨ ਸੱਕੇ ਧੱਕੇਸ਼ਾਹੀ !
ਸੰਗਲ ਇਸਨੂੰ ਜਕੜ ਨ ਸੱਕੇ !
ਮੌਤ ਵੀ ਇਸਨੂੰ ਪਕੜ ਨ ਸੱਕੇ !
ਆਪੇ ਤੋਂ ਜਦ ਬਾਹਰ ਹੋਇਆ,
ਵਿੱਚ ਝਨਾ ਦੇ ਜਾਇ ਸਮੋਇਆ !
ਜੋਗੀ ਬਣ ਕੇ ਕੰਨ ਪੜਵਾਏ !
ਸ਼ਾਹਾਂ ਤੋਂ ਮਝੀਆਂ ਚਰਵਾਏ !
ਪਿਆਰ ਇਹੋ ਸੰਦੇਸ਼ ਸੁਣਾਏ :
"ਸਿਰ ਜ਼ਾਏ, ਪਰ ਸਿਦਕ ਨ ਜਾਏ !"

ਤੂੰ ਪਰ ਅੰਦਰ ਵੜ ਵੜ ਰੋਂਦੀ;
ਰੋਣ ਦੀ ਕੋਈ ਹਦ ਵੀ ਹੋਂਦੀ !
ਇਹ ਕੀ, ਵਾਂਗ ਸ਼ੁਦਾਈਆਂ ਰੋਣਾ ?
ਨਾ ਕੁਝ ਕਰਨਾ. ਨਾ ਕੁਝ ਹੋਣਾ !
ਗੱਲ ਗੱਲ ਤੇ ਦਸਣੀ ਲਾਚਾਰੀ,
ਮੱਤ ਗਈ ਕਿਉਂ ਤੇਰੀ ਮਾਰੀ ?
ਪਰਬਤ ਵਾਂਗ ਅਹਿੱਲ ਇਰਾਦਾ !
ਕੌਣ ਕਹੇ, ਤੂੰ ਨਾਰੀ ਅਬਲਾ ?
ਸਾਗਰ ਨਾਲੋਂ ਤੂੰ ਡੂੰਘੇਰੀ !
ਕੌਣ ਕਹੇ, ਤੂੰ ਨਾਰ ਛੁਟੇਰੀ ?
ਤੇਰੇ ਵਿਚ ਤੂਫ਼ਾਨ ਦੀ ਹਰਕਤ !
ਕੌਣ ਕਹੇ, ਤੂੰ ਨਿਰੀ ਨਜ਼ਾਕਤ ?
ਬਿਜਲੀ ਦਾ ਤੇਰੇ ਵਿਚ ਕੜਕਾ !
ਤੈਨੂੰ ਕਿਹੜੀ ਗੱਲ ਦਾ ਧੜਕਾ ?
ਚਾਹੇਂ ਤਾਂ ਅਰਸ਼ੀਂ ਉਡ ਜਾਵੇਂ !

ਚਾਹੇਂ, ਤਾਰੇ ਤੋੜ ਲਿਆਵੇਂ !
ਧਰਤੀ ਨੂੰ ਉਲਟਾ ਸਕਦੀ ਏਂ !
ਕਿਸਮਤ ਨੂੰ ਬਦਲਾ ਸਕਦੀ ਏਂ !

ਤੋੜ ਦੇ ਸਾਰੇ ਫੰਧ ਪੁਰਾਣੇ !
ਜ਼ੰਜੀਰਾਂ ਦੇ ਬੰਧ ਪੁਰਾਣੇ !
ਸੜਿਆ ਜਿਹਾ ਸਮਾਜ ਬਦਲ ਦੇ !
ਤਖ਼ਤ ਬਦਲ ਦੇ, ਤਾਜ ਬਦਲ ਦੇ !
ਕਾਨੂੰਨਾਂ ਦੇ ਜਾਲ ਬਦਲ ਦੇ !
ਸਾਜ਼ ਬਦਲ ਦੇ, ਤਾਲ ਬਦਲ ਦੇ !
ਪਿਆਰ ਨੂੰ ਕਰ ਆਜ਼ਾਦ ਪਿਆਰੀ !
ਦਿਲ ਨੂੰ ਕਰ ਆਬਾਦ ਪਿਆਰੀ !
ਮੈਂ ਵੀ ਜੂਝਾਂ, ਤੂੰ ਵੀ ਡਟ ਜਾ !
ਵੇਖੀਂ ਕਿਵੇਂ ਨਜ਼ਾਮ ਬਦਲਦਾ !
ਮੁੱਕ ਰਹੀ ਸਰਮਾਇਆਦਾਰੀ !
ਕੱਟੀ ਸਮਝ ਤੇਰੀ ਬੀਮਾਰੀ !

# ਭੁੱਖਾ ਹੈ ਇਨਸਾਨ

ਬਰਮਾ, ਚੀਨ, ਮਲਾਇਆ ਅੰਦਰ
ਛਿੜਿਆ ਯੁੱਧ ਮਹਾਨ !
ਦੁਨੀਆ ਦੇ ਹਰ ਦੇਸ਼ 'ਚ ਉਠਿਆ
ਅਜ ਮਜ਼ਦੂਰ ਕਿਸਾਨ !
ਭੁੱਖਾ ਹੈ ਇਨਸਾਨ !

ਦੁਨੀਆ ਦੇ ਬਘਿਆੜ ਇਕੱਠੇ
ਹੋ ਬੈਠੇ ਧਨਵਾਨ !
ਲਹੂ ਮਾਸ ਦੇ ਖਾਵਣ-ਹਾਰੇ
ਦੰਦੀਆਂ ਪਏ ਵਿਖਾਣ !
ਕਿਧਰੇ ਐਟਮ-ਬੰਬ ਦਿਖਾਵਣ,
ਕਿਧਰੇ ਟੈਂਕ ਮਹਾਨ !
ਕਿਧਰੇ ਫ਼ੌਜਾਂ, ਕਿਧਰੇ ਬੇੜੇ,
ਜੰਗੀ ਕੁਲ ਸਾਮਾਨ !
ਏਧਰ ਤੜਫ਼ੇ ਕੁਲ ਲੋਕਾਈ
ਰੋਟੀ ਖੁਣੋ ਨਿਤਾਣ !
ਰੋਟੀ ਪਿੱਛੇ ਗੋਰੀ ਵੇਚੇ
ਅਪਣਾ ਧਰਮ ਈਮਾਨ !
ਇਕ ਮੁਠ ਦਾਣਿਆਂ ਨਾਲੋਂ ਸਸਤੀ
ਅਜ ਆਦਮ ਦੀ ਜਾਨ !
ਭੁੱਖਾ ਹੈ ਇਨਸਾਨ !

ਪੂਰਬ ਦੇ ਗਗਨਾ ਦੇ ਉੱਤੇ
ਰੰਗਣ ਚੜ੍ਹੀ ਮਹਾਨ !
ਚਾਰੇ ਪਾਸੇ ਲਾਲੀ ਲਾਲੀ
ਧਰਤੀ ਕੀ ਅਸਮਾਨ !
ਬਘਿਆੜਾਂ ਲਈ ਲਾਲ ਹਨੇਰੀ
ਆਈ ਮੌਤ ਸਮਾਨ !
ਪੈਸਿਫ਼ਿਕ, ਐਟਲਾਂਟਿਕ ਅੰਦਰ
ਟੁਭੀਆਂ ਪਏ ਲਗਾਣ !
ਸਾਗਰ ਦੀ ਤਹਿ ਤੀਕਰ ਮੂਰਖ
ਵੜ ਵੜ ਜਾਲ ਵਿਛਾਣ !
ਸੱਭੋ ਕੁਝ ਸਮੇਟੀ ਜਾਏ
ਪਰ ਇਹ ਲਾਲ ਤੁਫ਼ਾਨ !
ਭੁੱਖਾ ਹੈ ਇਨਸਾਨ !

# ਪਾਣੀ ਦਾ ਗਲਾਸ

ਆਪਣੀ ਖਿੜਕੀ 'ਚ ਤੂੰ
ਰੱਖਿਆ ਕਰ ਰੋਜ਼ ਪਾਣੀ ਦਾ ਗਲਾਸ !

ਥੱਕਾ ਟੁੱਟਾ ਕੋਈ ਰਾਹੀ ਭਟਕਦਾ,
ਹੋ ਰਿਹਾ ਹਾਲੋਂ ਬੇਹਾਲ,
ਆ ਬੁਝਾ ਲੈਸੀ ਤੇਰੇ ਦਰ ਤੇ ਪਿਆਸ !
ਰੱਖਿਆ ਕਰ ਰੋਜ਼ ਪਾਣੀ ਦਾ ਗਲਾਸ !

ਲੜ ਰਹੇ ਧਰਤੀ ਦੇ ਲਾਲ !
ਤੋੜ ਸਰਮਾਏ ਦੇ ਜਾਲ–
ਕਰ ਰਹੇ ਜੋ ਜੰਗਬਾਜ਼ਾਂ ਨੂੰ ਨਿਢਾਲ,
ਜ਼ਿੰਦਗੀ ਨੂੰ ਰਹੇ ਜ਼ਿਵਾਲ !
ਬਣ ਕੇ ਮਾਸੂਮਾਂ ਦੀ ਢਾਲ,
ਸਾਂਭ ਰਹੇ ਫੁਟਦੇ ਖ਼ਿਆਲ !
ਰਾਕਸ਼ਾਂ, ਦੈਂਤਾਂ ਦੇ ਪੰਜੇ ਤੋੜਦੇ,
ਜ਼ਾਲਮਾਂ ਨੂੰ ਕੁਚਲਦੇ,
ਹੋ ਕੇ ਲਾਲੋ ਲਾਲ :

ਵਧਦੇ ਵਧਦੇ ਆ ਰਹੇ–
ਬੱਦਲਾਂ ਦੀ ਤੋਰ ਵਾਂਗ
ਨ੍ਹੇਰੀਆਂ ਦੇ ਸ਼ੋਰ ਵਾਂਗ
ਬਿਜਲੀਆਂ ਦੀ ਕੜਕ ਵਾਂਗ
ਜ਼ਾਲਮਾਂ ਦੇ ਕੁਲ ਪਸਾਰੇ ਢਾਹ ਰਹੇ !

ਤ੍ਰੇਹ ਤੋਂ ਹੋ ਕੇ ਅਧੀਰ
ਨਾ ਮੁੜੇ ਕੋਈ ਨਿਰਾਸ !

ਰੱਖਿਆ ਕਰ ਰੋਜ਼ ਪਾਣੀ ਦਾ ਗਲਾਸ
ਆਪਣੀ ਖਿੜਕੀ 'ਚ ਤੂੰ !

# ਪ੍ਰੀਤਾਂ ਹੋਣ ਖ਼ੁਆਰ ਨੀ !

ਨਾ ਚੱਲੇ ਤੇਰੀ ਗੱਲ ਨੀ,
ਨਾ ਮੇਰਾ ਕੋਈ ਇਤਬਾਰ ਨੀ !
ਦਿਲ ਭਟਕਣ ਡਾਵਾਂ ਡੋਲ ਨੀ,
ਇਸ ਔਝੜ ਦੇ ਬਲਿਹਾਰ ਨੀ !
ਨਾ ਸਉਰੇ ਤੈਥੋਂ ਕੁਝ ਵੀ,
ਨਾ ਮੈਂ ਕੁਝ ਸਕਾਂ ਸੁਆਰ ਨੀ !
ਦੋਇ, ਹੁਸਨ ਇਸ਼ਕ ਮਜਬੂਰ ਨੀ,
ਅਜ ਪ੍ਰੀਤਾਂ ਹੋਣ ਖ਼ੁਆਰ ਨੀ !

ਮੈਂ ਮਹੀਂਵਾਲ ਬਣ ਜਾਂ ਕਿਵੇਂ ?
ਪਏ ਹੋਰ ਅਨੇਕ ਵਿਹਾਰ ਨੀ !
ਇਕ ਢਿੱਡ ਨ ਭਰਦਾ ਆਪਣਾ,
ਕਿੰਜ ਮਝਾਂ ਲਿਆਵਾਂ ਚਾਰ ਨੀ ?
ਤੇ ਮਝ ਵੀ ਤੈਂਡੀ ਕੋਈ ਨਾ,
ਤੂੰ ਕਰੇਂ ਗਲੈਕਸੋ ਤਿਆਰ ਨੀ !
ਨਾ ਤਰਨਾ ਕਿਸੇ ਨੂੰ ਆਂਵਦਾ,
ਡੁਬ ਜਾਵਾਂਗੇ ਵਿਚਕਾਰ ਨੀ !
ਮੂਰਖ ਨਹੀਂ, ਕੰਨ ਪੜਵਾ ਲਵਾਂ,
ਬਣ ਜੋਗੀ ਫਿਰਾਂ ਦੁਆਰ ਨੀ !
ਦੇਸੀ ਕੀ, ਮਿਲੇ ਨ ਡਾਲਡਾ,
ਕਿੰਜ ਕਰਸੇਂ ਚੂਰੀ ਤਿਆਰ ਨੀ ?
ਅਜ ਪਿਪਰਮਿੰਟ ਤੇ ਚਾਕਲੇਟ,
ਕਰ ਭੇਟ ਇਹੀ ਸ੍ਵੀਕਾਰ ਨੀ !

ਨਹੀਂ ਤੇ ਸਾਥੋਂ ਨਹੀਂ ਪੁਗਦੀਆਂ,
ਅਜ ਪ੍ਰੀਤਾਂ ਹੋਣ ਖ਼ੁਆਰ ਨੀ !

ਬਸ, ਅੱਖ-ਮਟੱਕਾ ਹੁੰਦਿਆਂ
ਗਏ ਦਿਲਾਂ ਦੇ ਚੈਨ ਕਰਾਰ ਨੀ !
ਮੈਂ ਪੈਦਲ ਗੇੜੇ ਕੱਢਦਾ,
ਤੂੰ ਸੈਕਲ ਤੇ ਅਸਵਾਰ ਨੀ !
ਮੈਂ ਤੈਨੂੰ ਆਖਾਂ, 'ਰਾਧਕਾਂ',
ਤੂੰ ਮੈਨੂੰ 'ਕ੍ਰਿਸ਼ਨ ਮੁਰਾਰ' ਨੀ !
ਮੈਂ ਚਾਹਾਂ, ਫੁਲ ਨੂੰ ਤੋੜ ਲਾਂ,
ਤੂੰ ਚਾਹੇਂ, ਚੋਭਾਂ ਖ਼ਾਰ ਨੀ !
ਮੈਂ ਆਖਾਂ, ਚਲੀਏ ਸੈਰ ਨੂੰ,
ਤੂੰ ਭਾਲੇਂ ਮੋਟਰਕਾਰ ਨੀ !
ਮੈਂ ਆਸ਼ਕ ਬਣ ਬਣ ਦੱਸਦਾ,
ਤੂੰ ਢੂੰਡੇਂ ਖ਼ਿਦਮਤਗਾਰ ਨੀ !
ਮੈਂ ਬਣ ਠਣ ਕੇ ਨਿਤ ਆਉਂਦਾ,
ਤੂੰ ਫ਼ੈਸ਼ਨ ਦੀ ਸਰਕਾਰ ਨੀ !
ਬਿੰਦੀ ਤੇ ਪਾਊਡਰ, ਲਿਪਸਟਿਕ,
ਤੇ ਏਧਰ ਆਨੇ ਚਾਰ ਨੀ !
ਹਸ ਉੱਤੋਂ ਉੱਤੋਂ ਮਿੰਟ ਦੋ
ਲਈ ਮੰਜ਼ਲ ਵੱਡੀ ਮਾਰ ਨੀ !
ਇਹ 'ਇਸ਼ਕ' ਸਦਾਵੇ ਅੱਜ ਦਾ,
ਅਜ ਪ੍ਰੀਤਾਂ ਹੋਣ ਖ਼ੁਆਰ ਨੀ !

ਤਨ ਨੰਗੇ, ਖ਼ਾਲੀ ਪੇਟ ਨੀ,
ਸਿਰ ਕੋਟ ਗ਼ਮਾਂ ਦੇ ਭਾਰ ਨੀ !

ਰਾਸ਼ਨ ਨਾ ਮਿਲਦਾ ਰੱਜਵਾਂ,
ਨਾ ਮਿਲਦਾ ਕਿਧਰੇ ਘਾਰ ਨੀ !
ਰੋਟੀ ਹੋਟਲ ਤੋਂ ਖਾ ਲਈ,
ਤੇ ਸੌਂ ਗਏ ਸੜਕ-ਕਿਨਾਰ ਨੀ !
ਸ਼ਾਮੀਂ ਬਾਗ਼ਾਂ ਵਿਚ ਘੁੰਮਣਾ,
ਹੋ ਜਾਵਣ ਅਖੀਆਂ ਚਾਰ ਨੀ !
ਜੇਬਾਂ ਵਿਚ ਸਤ ਸਤ ਪੈੱਨ ਨੀ,
ਪਰ ਲਿਖਣੋ ਸਭ ਲਾਚਾਰ ਨੀ !
ਇਕ ਗੁੱਟ-ਘੜੀ, ਦੋ ਐਨਕਾਂ,
ਪਰ ਚੀਜ਼ਾਂ ਸੱਭ ਹੁਦਾਰ ਨੀ !
ਤੇ ਓਧਰ ਬੱਝੇ ਰਿਬਨ ਨੀ,
ਸਿਰ ਸੂਈਆਂ ਦੀ ਭਰਮਾਰ ਨੀ !
ਪਏ ਫੱਬਣ ਕਾਂਟੇ ਕਲਿੱਪ ਨੀ,
ਜੋ ਝੂਠੇ ਵਿਕਣ ਬਜ਼ਾਰ ਨੀ !
ਤੂੰ ਆਖੇਂ, 'ਵਾਰੀ ਸਾਜਨਾ !'
ਮੈਂ ਆਖਾਂ, 'ਜਿੰਦ ਬਲਿਹਾਰ ਨੀ !'
ਪਰ ਵਾਰ ਨ ਸਕਦੀ ਜਾਨ ਤੂੰ,
ਤੇ ਮੈਂ ਵੀ ਕਿਹੜਾ ਤਿਆਰ ਨੀ ?
ਕਚਿਆਂ ਦੀ ਕੱਚੀ ਤੰਦ ਨੀ,
ਤੇ ਕੱਚੇ ਕੌਲ ਕਰਾਰ ਨੀ !
ਕਰਤੂਤਾਂ ਸੱਭੇ ਕੱਚੀਆਂ,
ਅਜ ਪ੍ਰੀਤਾਂ ਹੋਣ ਖ਼ੁਆਰ ਨੀ !

ਕੀ ਕਰੀਏ, ਵੱਸ ਨ ਚੱਲਦਾ,
ਅਜ ਨਿਭਣ ਕਿਵੇਂ ਇਕਰਾਰ ਨੀ ?
ਨਾ ਜਿਗਰੇ ਓਡੇ ਰਹਿ ਗਏ,

ਨਾ ਘਰ ਵਿਚ ਰਹੀ ਬਹਾਰ ਨੀ !
ਅਜ ਬਰਕਤ ਉਡਦੀ ਜਾ ਰਹੀ,
ਰਹੀ ਤੰਗੀ ਪੈਰ ਪਸਾਰ ਨੀ !
ਅਜ ਅੰਨ ਨ ਮਿਲਦਾ ਖਾਣ ਨੂੰ,
ਤੇ ਕਪੜਾ ਚੋਰ-ਬਜ਼ਾਰ ਨੀ !
ਹਰ ਸ਼ੈ ਨੂੰ ਘੁਟ ਕੇ ਬਹਿ ਗਏ
ਇਹ ਢਿੱਡਲ ਸ਼ਾਹੂਕਾਰ ਨੀ !
ਅਜ ਕੀਮਤ ਬਦਲੀ ਇਸ਼ਕ ਦੀ,
ਇਹ ਵੀ ਮਹਿੰਗਾ ਬਿਉਪਾਰ ਨੀ !
ਲੈ ਭੇਟਾਂ ਹੁਸਨ ਨ ਰੱਜਦਾ,
ਤੇ ਕੋਲ ਨ ਕੌਡਾਂ ਚਾਰ ਨੀ !
ਧਨੀਆਂ ਨੇ ਹੁਸਨ ਖ਼ਰੀਦਿਆ,
ਤੇ ਵੇਚਣ ਭਰੇ-ਬਜ਼ਾਰ ਨੀ !

ਅਜ ਪਿਆਰ ਨ ਕਿਧਰੇ ਲਭਦਾ,
ਗਿਆ ਇਸ਼ਕ ਉਡਾਰੀ ਮਾਰ ਨੀ !
ਅਜ ਮੁਲ ਵਿਕੇਂਦੀਆਂ ਅਸਮਤਾਂ,
ਹਰ ਗੱਲ ਬਣੀ ਰੁਜ਼ਗਾਰ ਨੀ !
ਅਜ ਪਿਆਰ ਦਿਖਾਵਾ ਰਹਿ ਗਿਆ,
ਪੈਸੇ ਦਾ ਕਾਰ ਵਿਹਾਰ ਨੀ !
ਦੌਲਤ ਵਾਲੇ ਦੀ ਜਿੱਤ ਨੀ,
ਨਿਰਧਨ ਦੀ ਹੋਵੇ ਹਾਰ ਨੀ !
ਮੁੰਡੇ ਭਾਲਣ ਸ਼ਹਿਜ਼ਾਦੀਆਂ,
ਤੇ ਕੁੜੀਆਂ ਰਾਜਕੁਮਾਰ ਨੀ !
ਝੁਗੀਆਂ ਅੰਦਰ ਮਜਬੂਰੀਆਂ,
ਮਹਿਲਾਂ ਅੰਦਰ ਵਿਭਚਾਰ ਨੀ !

ਇਹ ਗੱਲਾਂ ਮਹਿੰਗੀਆਂ ਮਹਿੰਗੀਆਂ,
ਮੈਂ ਨਾ ਸਰਮਾਏਦਾਰ ਨੀ !
ਗੱਲ ਫੇਰ ਕਰਾਂਗੇ ਇਸ਼ਕ ਦੀ,
ਸਸਤਾ ਹੋ ਲਵੇ ਬਜ਼ਾਰ ਨੀ !

## ਪ੍ਰਕਾਸ਼

ਗਹਿਣਿਆਂ ਦੀ ਜਗਮਗਾਹਟ ਦੇਖ ਕੇ,
ਗੋਟਿਆਂ ਤਿਲਿਆਂ ਦੇ ਤਕ ਤਕ ਕੇ ਪਸਾਰ !
ਵੇਖ ਕੇ ਕਪੜੇ ਵਰੀ ਦੇ ਰੇਸ਼ਮੀ,
ਦੌਲਤਾਂ ਦੇ ਵੇਖ ਕੇ ਲੱਗੇ ਅੰਬਾਰ—
ਨੈਣ ਰਾਣੀ ਮੇਰੀ ਦੇ ਚੁੰਧਿਆ ਗਏ
ਵੇਖ ਕੇ ਧਨਵਾਨ ਦੇ ਘਰ ਦਾ ਪ੍ਰਕਾਸ਼ !
ਤੁਰ ਗਈ ਉਹ ਨਾਲ ਉਸ ਪਰਕਾਸ਼ ਦੇ,
ਕਰ ਗਈ ਮੈਨੂੰ ਨਿਰਾਸ !

ਅੱਜ ਤੋਂ ਪਹਿਲੇ ਜਦੋਂ ਮਿਲਦੀ ਸੀ ਉਹ,
ਰੋਜ਼ ਮੇਰੇ ਨਾਲ ਕਰਦੀ ਸੀ 'ਕਰਾਰ :
"ਦਿਲ 'ਚ ਜੋ ਅਸਥਾਨ ਦੇ ਬੈਠੀ ਹਾਂ ਮੈਂ,
"ਓਥੋਂ ਮੈਂ ਸਕਦੀ ਨਹੀਂ ਤੈਨੂੰ ਉਤਾਰ !"
ਕਿਹੜੇ ਦਿਲ ਦੇ ਨਾਲ ਫਿਰ ਉਹ ਤੁਰ ਗਈ ?
ਕਿਹੜੇ ਦਿਲ ਦੇ ਨਾਲ ਉਹ ਕਰਸੀ ਪਿਆਰ ?
ਬੇਦਿਲੀ ਦੇ ਨਾਲ ਜੀ ਸਕਦਾ ਏ ਕੌਣ ?
ਬੇਦਿਲੀ ਨੂੰ ਕੌਣ ਸਕਦਾ ਏ ਸਹਾਰ ?

ਮੈਂ ਤੇ ਇਕ ਮਜ਼ਦੂਰ ਹਾਂ, ਕੰਗਾਲ ਹਾਂ !
ਮਾਣ ਕਰ ਸਕਦਾ ਹਾਂ ਮੈਂ ਕਿਸ ਚੀਜ਼ ਤੇ ?
ਦਿਲ 'ਚ ਮੇਰੇ ਪਿਆਰ ਜੋ ਭਰਿਆ ਪਿਆ,
ਕੌਣ ਜੀ ਸਕਦਾ ਏ ਖ਼ਾਲੀ ਰੀਝ ਤੇ ?
ਰਾਣੀ ਨੂੰ ਮੈਂ ਦੇ ਵੀ ਕੀ ਸਕਦਾ ਹਾਂ ਫਿਰ ?
ਕੋਲ ਮੇਰੇ ਪਯਾਰ ਬਾਝੋਂ ਕੁਛ ਨਹੀਂ !
ਵਾਰ ਸਕਦਾ ਹਾਂ ਮੈਂ ਅਪਣਾ ਆਪ ਜਾਂ,
ਪਯਾਰ ਦੀ ਇਕ ਸਾਰ ਬਾਝੋਂ ਕੁਛ ਨਹੀਂ !
ਕਿਉਂ ਮੇਰੀ ਰਾਣੀ ਪਰਾਈ ਹੋ ਗਈ ?
ਹੋ ਗਿਆ ਕਿਹੜਾ ਮੇਰੇ ਪਾਸੋਂ ਗੁਨਾਹ ?
ਹੋਇਆ ਕੀ ਦੌਲਤ ਨਹੀਂ ਜੋ ਘਰ ਮੇਰੇ ?
ਏਸ ਦੌਲਤ ਦਾ ਭਲਾ ਕੀ ਏ ਵਿਸਾਹ ?

ਜ਼ਿੰਦਗੀ ਦੀ ਆ ਰਹੀ ਏ ਨਵ-ਸਵੇਰ,
ਪੈ ਰਿਹਾ ਸਰਮਾਏ ਦਾ ਮਧਮ ਪ੍ਰਕਾਸ਼ !
ਕਣਕ ਦੇ ਸਿੱਟੇ ਸੁਨਹਿਰੀ ਹੋ ਰਹੇ,
ਧਰਤ ਤੇ ਸ਼ਬਨਮ ਪਈ ਚਾਂਦੀ-ਬਿਨਾਸ਼ !
ਪਰ ਮੇਰੀ ਰਾਣੀ ਨੂੰ ਦਿਸਿਆ ਨੂਰ ਨਾ
ਧਰਤ ਤੇ ਆਕਾਸ਼ ਦੇ ਦੋਮੇਲ ਤੇ !
ਪਰਖ ਨਾ ਮੈਨੂੰ ਸਕੀ ਉਸਦੀ ਨਜ਼ਰ
ਜ਼ਿੰਦਗੀ ਵਿਚ ਬਾਲਪਨ ਦੀ ਖੇਲ ਤੇ !

ਭਾ ਗਿਆ ਸਰਮਾਏ ਦਾ ਉਸਨੂੰ ਪ੍ਰਕਾਸ਼ !
ਤੁਰ ਗਈ ਉਹ ਨਾਲ ਉਸ ਪਰਕਾਸ਼ ਦੇ,
ਕਰ ਗਈ ਮੈਨੂੰ ਨਿਰਾਸ !

# ਸਮਝ ਨ ਆਈ

ਕੀ ਤੇਰੇ ਨੈਣਾ ਆਖਿਆ ਮੈਨੂੰ ?
ਕਿਹੜੀ ਗੱਲ ਸੁਝਾਈ ?
ਕੀ ਕਹਿ ਗਈ ਤੇਰੀ ਸੈਨਤ ਬਾਂਕੀ ?
ਕਿਉਂ ਬੁਲ੍ਹੀ ਮੁਸਕਾਈ ?
ਕੀ ਦਸ ਗਈ ਤੇਰੀ ਨਜ਼ਰ ਪਿਛੋਂ ਦੀ ?
ਕਿਉਂ ਤੂੰ ਨੀਵੀਂ ਪਾਈ ?
ਗੱਲ ਤੇਰੀ ਵੇ ਗੋਲ ਮੋਲ ਜਹੀ,
ਮੈਨੂੰ ਸਮਝ ਨ ਆਈ !

# ਮੈਂ ਆਵਾਂਗਾ ਇਕ ਦਿਨ

ਇਹ ਜ਼ੇਲ੍ਹਾਂ ਦੇ ਬੰਧਨ ਲੁਕਾ ਨਾ ਸਕਣਗੇ,
ਇਹ ਤੋਪਾਂ ਦੇ ਗੋਲੇ ਮੁਕਾ ਨਾ ਸਕਣਗੇ,
ਅਮਰ ਰੂਹ ਮੇਰੀ ਨੂੰ ਫਾਹ ਨਾ ਸਕਣਗੇ,
ਕਦੀ ਮੌਤ-ਫ਼ਰਿਸ਼ਤੇ ਲਿਜਾ ਨਾ ਸਕਣਗੇ।
ਮੈਂ ਸੰਗੀਨ ਬੰਧਨ ਤੁੜਾਵਾਂਗਾ ਇਕ ਦਿਨ !
ਸਬਰ ਰੱਖ ਚੰਨੀਏ, ਮੈਂ ਆਵਾਂਗਾ ਇਕ ਦਿਨ !

ਸਦਾ ਰੂਹ ਪਯਾਸੀ ਭਟਕਦੀ ਨ ਰਹਿਣੀ,
ਜ਼ਵਾਨੀ ਸਦਾ ਸਿਰ ਪਟਕਦੀ ਨ ਰਹਿਣੀ,
ਇਹ ਬੰਦਸ਼ ਮੇਰਾ ਖੋਹ ਕੁਝ ਨਾ ਸਕੇਗੀ,
ਜਵਾਲਾ ਮੁਹੱਬਤ ਦੀ ਬੁਝ ਨਾ ਸਕੇਗੀ।
ਹੁਸਨ-ਦੀਪ ਲਟ ਲਟ ਜਗਾਵਾਂਗਾ ਇਕ ਦਿਨ !
ਤੇਰੇ ਕੋਲ ਸਜਨੀ, ਮੈਂ ਆਵਾਂਗਾ ਇਕ ਦਿਨ !

ਮੈਂ ਦੁੱਖਾਂ 'ਚ ਘਿਰ ਘਿਰ ਕੇ ਰੋਣਾ ਨ ਜਾਣਾ,
ਮੈਂ ਹੰਝੂਆਂ 'ਚ ਗ਼ਮ ਨੂੰ ਡੁਬੋਣਾ ਨ ਜਾਣਾ,
ਮੈਂ ਖਾ ਖਾ ਕੇ ਠੇਡੇ ਬਣਾਇਆ ਏ ਜੀਵਨ,
ਮੈਂ ਇਟ ਨਾਲ ਪਥਰ ਲੜਾਇਆ ਏ ਜੀਵਨ।
ਮੈਂ ਜਿੱਤਾਂਗਾ, ਖ਼ੁਸ਼ੀਆਂ ਮਨਾਵਾਂਗਾ ਇਕ ਦਿਨ !
ਨ ਦਿਲ ਛੱਡ ਮੋਹਨੀ, ਮੈਂ ਆਵਾਂਗਾ ਇਕ ਦਿਨ !

ਹੁਸਨ ਤੇ ਨ ਗ਼ਮ ਦੀ ਘਟਾ ਕੋਈ ਛਾਵੇ,
ਨਿਰਾਸਾ 'ਚ ਦਿਲ ਦਾ ਕੰਵਲ ਸੁਕ ਨ ਜਾਵੇ,
ਬੁਝੇ ਹਉਕਿਆਂ ਦੀ ਪਵਨ ਤੋਂ ਨ ਜੋਤੀ,
ਅਮਾਨਤ, ਨ ਰੁਲ ਜਾਣ ਨੈਣਾ ਦੇ ਮੋਤੀ !
ਸੁਣਾਗਾ ਮੈਂ ਦਿਲ ਦੀ ਸੁਣਾਵਾਂਗਾ ਇਕ ਦਿਨ !
ਮੇਰੇ ਦਿਲ ਦੀ ਰਾਣੀ, ਮੈਂ ਆਵਾਂਗਾ ਇਕ ਦਿਨ !



ਤਿਨ ਐਕਟ ਦਾ ਲੰਮਾ ਤੇ ਬੇਹਦ ਸੁਆਦਲਾ ਨਾਟਕ

# ਉਰਲਾ ਕਿਨਾਰਾ

(ਕ੍ਰਿਤ:– ਕਰਤਾਰ ਸਿੰਘ ਖ਼ਾਕ)

ਜਿਸ ਵਿਚ ਸਮਾਜੀ ਜੀਵਨ ਦੀਆਂ ਮਾਨਸਕ ਪੀੜਾਂ ਤੇ ਪਿਤਾ ਪੁਰਖੀ ਦੀਆਂ ਗਲਤ ਕੀਮਤਾਂ ਹੇਠ ਦੱਬੇ ਹਿਰਦਿਆਂ ਦੀ ਕੁਲਬੁਲਾਹਟ, ਨਵੇਂ ਜੁਗ ਦੀਆਂ ਨਵੀਆਂ ਕਿਰਨਾਂ ਦਾ ਪ੍ਰਕਾਸ਼ ਤੇ ਉਸਦਾ ਸਮਾਜੀ ਜੀਵਨ ਉਤੇ ਅਸਰ, ਨਵੇਂ ਜੁਗ ਦੀ ਕੁਠਾਲੀ ਵਿਚ ਢਲ ਢਲ ਕੇ ਨਵੀਨ ਸ਼ਕਲ ਧਾਰਨ ਕਰ ਰਿਹਾ ਸਮਾਜ, ਸਿਆਸਤ ਤੇ ਜੀਵਨ ਦੇ ਚਿਤ੍ਰ ਬੜੇ ਹੀ ਨਵੀਨ, ਅਨੋਖੇ ਤੇ ਸੁਆਦ-ਭਰੇ ਢੰਗ ਨਾਲ ਚਿਤ੍ਰੇ ਗਏ ਹਨ।

ਲੇਖਕ ਦੀ ਕਲਮ ਦਾ ਇਹ ਜਾਦੂ-ਭਰਿਆ ਚਮਤਕਾਰ ਸਾਰਾ ਪੜ੍ਹੇ ਬਿਨਾ ਛਡਿਆ ਨਹੀਂ ਜਾ ਸਕਦਾ।

ਪੁਸਤਕ ਇਸ ਵੇਲੇ ਪ੍ਰੈਸ ਵਿਚ ਹੈ। ਜਲਦੀ ਹੀ ਮਾਰਕਿਟ ਵਿਚ ਆਏਗੀ। ਉਡੀਕ ਰੱਖੋ।

ਮਿਲਣ ਦਾ ਪਤਾ:–

**ਜਨਤਾ ਪਬਲਿਸ਼ਰਜ਼**

ਬਰਮਾ ਮਾਈਨਜ਼, ਟਾਟਾਨਗਰ।

---

ਹਰ ਪ੍ਰਕਾਰ ਦੇ ਰਸਾਲੇ, ਅਖ਼ਬਾਰਾਂ ਤੇ ਪੁਸਤਕਾਂ ਇਸ ਪਤੇ ਤੋਂ ਵੀ ਮਿਲ ਸਕਦੀਆਂ ਹਨ:– ਅਮਰ ਸਿੰਘ (ਨਿਊਜ਼ ਏਜੰਟ), ੨੯, ਬਰਮਾ ਰੋਡ, ਬਰਮਾ ਮਾਈਨਜ਼, ਟਾਟਾਨਗਰ।